ਆਇਆ। ਸਿਰ ਤੇ ਘੜਾ ਹੈ ਤੇ ਮੋਢੇ ਤੇ ਕੁਹਾੜਾ ਰੱਖਿਆ ਹੋਇਆ ਹੈ, ਪਹੁ ਫੁਟਾਲੇ ਦਾ ਸਮਾਂ ਹੈ, ਧੁੰਧ ਛਾਈ ਹੋਈ ਹੈ, ਸਾਫ ਦਿਸਦਾ ਨਹੀਂ ਹੈ, ਤੇ ਫਰੀਦ ਖੜ੍ਹਾ ਹੈ ਇਕ ਦਰਖਤ ਦੇ ਕੋਲ। ਲੁਹਾਰ ਨੇ ਸਮਝਿਆ ਕਿ ਆਹ ਦਰਖਤ ਸੁੱਕਿਆ ਹੋਇਆ ਹੈ, ਏਹੀ ਵੱਢ ਲੈਂਦੇ ਹਾਂ। ਇਹ ਦੇਖਣ ਵਾਸਤੇ ਕਿ ਇਹ ਦਰੱਖਤ ਸੁੱਕਾ ਹੈ ਕਿ ਗਿੱਲਾ ਹੈ, ਉਸ ਨੇ ਕੁਹਾੜੇ ਦਾ ਪੀਨ ਮਾਰਿਆ। ਪੀਨ ਮਾਰਨ ਤੇ ਬਾਬਾ ਫਰੀਦ ਦੀ ਜੋ ਲਿਵ ਲੱਗੀ ਹੋਈ ਸੀ, ਧਿਆਨ ਲੱਗਿਆ ਹੋਇਆ ਸੀ ਇਕ ਪਾਸੇ, ਉਹ ਟੁੱਟ ਗਿਆ। ਟਸ ਨਹੀਂ ਕਰੀ, ਕੋਈ ਬਦ-ਦੁਆ ਨਹੀਂ ਦਿਤੀ। ਸਮਝ ਗਿਆ ਕਿ ਇਹ ਵੀ ਕੁਛ ਟੋਲ੍ਹਦਾ ਫਿਰਦਾ ਹੈ ਤੇ ਮੈਂ ਵੀ ਟੋਲ੍ਹਦਾ ਫਿਰਦਾ ਹਾਂ। ਟੋਲ੍ਹ ਸਾਡੀ ਦੋਹਾਂ ਦੀ ਬਰਾਬਰ ਹੈ ਲੇਕਿਨ ਇਸ ਦੀ ਟੋਲ੍ਹ ਤੇ ਮੇਰੀ ਟੋਲ੍ਹ ਵਿਚ ਫਰਕ ਹੈ। ਇਸ ਤਰ੍ਹਾਂ ਫੁਰਮਾਨ ਕਰਦੇ ਹਨ -

***ਧਾਰਨਾ - ਕਿਤੇ ਮਾਰ ਨ ਗਵਾਈਂ ਮੇਰੇ ਵੀਰਨਾਂ,***
***ਤੈਨੂੰ ਭਾਲ ਕੋਲਿਆਂ ਦੀ। - 2, 2.***
***ਮੇਰੇ ਪਿਆਰੇ, ਤੈਨੂੰ ਭਾਲ ਕੋਲਿਆਂ ਦੀ -2, 2.***
***ਕਿਤੇ ਮਾਰ ਨ ਮੁਕਾਈਂ ਮੇਰੇ ਵੀਰਨਾਂ,.... -2.***

***ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥***
***ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ॥***
***ਪੰਨਾ - 1380***

ਕਹਿਣ ਲੱਗੇ, ਪ੍ਰੇਮੀਆਂ! ਤੂੰ ਵੀ ਕੁਛ ਭਾਲਦਾ ਫਿਰਦਾ ਹੈਂ, ਮੈਂ ਵੀ ਕੁਛ ਭਾਲਦਾ ਫਿਰਦਾ ਹਾਂ। ਸੋ ਇਸ ਤਰ੍ਹਾਂ ਦੀ ਕਠਿਨ ਤਪੱਸਿਆ ਬਾਬਾ ਫਰੀਦ ਕਰਦਾ ਹੈ, ਖਾਣਾ ਪੀਣਾ ਛੱਡਿਆ ਹੋਇਆ ਹੈ। ਉਸ ਵੇਲੇ ਦੇ ਬਾਬਾ ਫਰੀਦ ਜੀ ਦੇ ਸਲੋਕ ਹਨ -

***ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥***
***ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥***
***ਪੰਨਾ - 1379***

ਐਸਾ ਨਹੀਂ ਸਮਝਣਾ ਚਾਹੀਦਾ ਕਿ ਤਤਿਕਸ਼ਾ ਕੋਈ ਵਾਧੂ ਕ੍ਰਿਆ ਹੈ, ਤਪ ਤਿਆਗ ਜਗਿਆਸੂ ਲਈ ਆਵੱਸ਼ਕ ਹੈ। ਪਰ ਸੰਜਮ ਨਾਲ ਕਰਨਾ ਜ਼ਰੂਰੀ ਹੈ। ਤਤਿਕਸ਼ਾ ਤੋਂ ਬਿਨਾਂ ਜਗਿਆਸੂ ਆਲਸੀ ਹੋ ਜਾਂਦਾ ਹੈ। ਲੇਕਿਨ ਮਹਾਰਾਜ ਇਹ ਦੱਸਦੇ ਹਨ ਕਿ ਜੇ ਜਗਿਆਸੂ ਨਿਰਾ ਤਪ ਤੇ ਹੀ ਰਹੇ, ਫੇਰ ਗੱਲ ਗਲਤ ਹੈ। ਤਪ ਵੀ ਹੋਣਾ ਚਾਹੀਦਾ ਹੈ। ਅੰਮ੍ਰਿਤ ਵੇਲੇ ਜਾਗਦਾ ਹੈ, ਉਹ ਤਪ ਨਹੀਂ ਹੈ? ਜਦੋਂ ਸਾਰੇ ਸੁੱਤੇ ਪਏ ਨੇ, ਉਹ ਉੱਠ ਕੇ ਬੈਠਾ ਹੁੰਦਾ ਹੈ। ਠੰਢੇ ਪਾਣੀ ਵਿਚ ਇਸ਼ਨਾਨ ਕਰਦਾ ਹੈ ਜਦੋਂ ਸਾਰੇ ਠੁਰ-ਠੁਰ ਕਰਦੇ ਹੁੰਦੇ ਨੇ; ਇਹ ਭੀ ਤਪ ਹੈ। ਨਹੀਂ ਤਾਂ ਆਦਮੀ ਸੁਸਤ ਹੋ ਜਾਇਆ ਕਰਦਾ ਹੈ। ਖਾਣਾ-ਪੀਣਾ ਵੀ ਜਿਹੜਾ ਹੈ ਇਹ ਸਿਹਤ ਦੇ ਮੁਤਾਬਿਕ ਹੋਣਾ ਚਾਹੀਦਾ ਹੈ। ਜਿਸ ਦੇਹੀ ਦੇ ਨਾਲ ਪ੍ਰਭੂ ਪ੍ਰਾਪਤੀ ਕਰਨੀ ਹੈ ਉਸ ਨੂੰ ਖੁਰਾਕ ਦਿਓ, ਭੁੱਖੀ ਨਾ ਰੱਖੋ। ਪਰ ਉਸ ਵੇਲੇ ਜਿਹੜੇ ਵੈਰਾਗੀ ਪੁਰਸ਼ ਹੁੰਦੇ ਹਨ ਉਨ੍ਹਾਂ ਦੀ ਬਿਰਤੀ ਆਪਣੀ ਹੁੰਦੀ ਹੈ। ਅੰਦਰ ਸ਼ੌਂਕ ਹੋਣ ਕਰਕੇ ਬਹੁਤੀ ਤਤਿਖਸ਼ਾ ਵਿਚ ਬਿਰਤੀ ਰਖਦੇ ਹਨ।

ਸੋ ਬਾਬਾ ਫਰੀਦ ਜੀ ਨੇ ਤਪ ਸਾਧਦਿਆਂ ਨਿਤ ਦਾ ਖਾਣਾ ਪੀਣਾ ਛੱਡ ਦਿਤਾ। ਇਸ ਤਰ੍ਹਾਂ ਦੇ ਨਾਲ ਸਰੀਰ ਸੁੱਕ ਗਿਆ। ਫਰੀਦ ਜੀ ਨੇ ਖਿਆਲ ਕੀਤਾ ਕਿ ਮਾਂ ਨੂੰ ਮਿਲ ਆਈਏ, ਬਾਰ੍ਹਾਂ ਸਾਲ ਲੰਘ ਗਏ ਤੇ ਜਦੋਂ ਘਰ ਨੂੰ ਵਾਪਿਸ ਜਾ ਰਿਹਾ ਸੀ ਤੇ ਜਦੋਂ ਇਕ ਜੰਗਲ, ਬਸਤੀ ਤੋਂ ਥੋੜ੍ਹਾ ਪਿਛੇ ਰਹਿ ਗਿਆ, ਉਸ ਵੇਲੇ ਖਿਆਲ ਆਇਆ ਕਿ ਦੇਖੀਏ, ਕੁਛ ਸ਼ਕਤੀ ਮੇਰੇ ਵਿਚ ਆ ਵੀ ਗਈ ਕਿ ਨਹੀਂ? ਦਰਖਤ ਥੱਲੇ ਬੈਠਾ ਸੀ। ਸੰਘਣਾ ਦਰਖਤ ਸੀ, ਬਹੁਤ ਸਾਰੀਆਂ ਚਿੜੀਆਂ ਦੁਪਹਿਰ ਦੇ ਸਮੇਂ ਆਰਾਮ ਕਰ ਰਹੀਆਂ ਸਨ ਲੇਕਿਨ ਆਪਣੀ ਖੁਸ਼ੀ ਵਿਚ, ਕੁਛ ਆਪਣੀ ਬੋਲੀ ਵਿਚ ਗਾ ਰਹੀਆਂ ਸਨ। ਤਪ ਕਰਨ ਵਾਲੇ ਦੇ ਮਨ ਵਿਚ ਕ੍ਰੋਧ ਵਧ ਜਾਂਦਾ ਹੈ, ਨਾਮ ਜਪਣ ਵਾਲੇ ਦੇ ਮਨ ਵਿਚ ਪਿਆਰ ਵਧ ਜਾਂਦਾ ਹੈ। ਦੋਹਾਂ ਦਾ ਉਲਟਾ ਅਸਰ ਹੁੰਦਾ ਹੈ। ਉਹ ਸਰਾਪ ਦਿੰਦਾ ਹੈ, ਉਹ ਸਭ ਦਾ ਭਲਾ ਚਾਹੁੰਦਾ ਹੈ, ਵਰ ਦਿੰਦਾ ਹੈ। ਤਪੀਏ ਫਰੀਦ ਨੂੰ ਚਿੜੀਆਂ ਚੀਂ-ਚੀਂ ਕਰਦੀਆਂ ਚੰਗੀਆਂ ਨਹੀਂ ਲੱਗੀਆਂ। ਦਰਵੇਸ਼ ਦਾ ਜੋ ਮਨ ਸੀ, ਉਹ ਕ੍ਰੋਧ ਵਿਚ ਆ ਗਿਆ, ਨਾਮੁਆਫਕਤਾ ਮਹਿਸੂਸ ਕਰੀ। ਉੱਪਰ ਨੂੰ ਦੇਖਿਆ, ਕਹਿੰਦਾ, ਮਰ ਜਾਓ ਚਿੜੀਓ। ਧੜੰਮ ਕਰਕੇ ਸਾਰੀਆਂ ਹੀ ਮਰ ਗਈਆਂ ਤੇ ਧਰਤੀ ਤੇ ਡਿਗ ਪਈਆਂ। ਦੇਖਦਾ ਹੈ ਕਿ ਇਹ ਤਾਂ ਮੈਂ ਮਾੜਾ ਕੰਮ ਕਰਿਆ ਹੈ। ਜ਼ਿੰਦਗੀ ਅੱਲਾਹ ਦਿੰਦਾ ਹੈ, ਅੱਲਾਹ ਲੈਂਦਾ ਹੈ, ਇਹ ਮੈਂ ਕੀ ਕੰਮ ਕੀਤਾ? ਪਛਤਾਵਾ ਆ ਗਿਆ, ਕਹਿੰਦਾ "ਅੱਛਾ, ਜੀ ਪਵੋ ਚਿੜੀਓ।" ਉਹ ਜਿਉਂਦੀਆਂ ਹੋ ਗਈਆਂ। ਮਨ ਵਿਚ ਬਹੁਤ ਖੁਸ਼ੀ ਹੋਈ ਕਿ ਮੇਰੇ ਵਿਚ ਕਰਾਮਾਤ ਕਰਨ ਦੀ ਸ਼ਕਤੀ ਆ ਗਈ। ਮੈਂ ਮਾਰ ਵੀ ਸਕਦਾ ਹਾਂ ਤੇ ਜਿਉਂਦਾ ਵੀ ਕਰ ਸਕਦਾ ਹਾਂ।

ਚਲਦਾ ਚਲਦਾ ਜੰਗਲ ਤੋਂ ਬਾਹਰ ਆ ਗਿਆ, ਪਾਣੀ ਦੀ ਬਹੁਤ ਪਿਆਸ ਲੱਗੀ। ਖੂਹ ਦੀ ਮੌਣ ਉਤੇ ਇਕ 22 ਸਾਲ ਦੀ ਬੀਬੀ ਡੋਲ ਕੱਢਦੀ ਹੈ ਅਤੇ ਪਾਣੀ ਡੋਲ੍ਹ ਦਿੰਦੀ ਹੈ, ਡੋਲ ਕੱਢਦੀ ਹੈ, ਡੋਲ੍ਹ ਦਿੰਦੀ ਹੈ। ਇਸ ਨੇ ਕਿਹਾ, ਬੀਬਾ ਪਾਣੀ ਪਿਲਾਓ, ਬੀਬਾ ਦਰਵੇਸ਼ ਨੂੰ ਜਲ ਪਿਲਾਓ। ਕੁਛ ਅਭਿਮਾਨ ਹੈ ਮਨ ਵਿਚ ਕਿ ਮੈਂ ਤਪੱਸਵੀ ਹਾਂ, ਮੇਰਾ ਸਤਿਕਾਰ ਹੋਣਾ ਚਾਹੀਦਾ ਹੈ, ਮੇਰੇ ਵਿਚ ਤਾਕਤ ਹੈ - ਮਾਰਨ ਜੀਵਾਉਣ ਦੀ। ਲੜਕੀ ਨੇ ਪਰਵਾਹ ਨਾ ਕਰੀ। ਖੜ੍ਹਾ ਦੇਖਦਾ ਹੈ, ਐਨੇ ਨੂੰ ਕੋਈ ਅਣਜਾਣ ਬੰਦਾ ਆਇਆ, ਉਸ ਬੀਬੀ ਨੇ ਉਸ ਨੂੰ ਪਾਣੀ ਪਿਲਾ ਦਿਤਾ। ਫਰੀਦ ਨੇ ਫੇਰ ਕਿਹਾ, "ਬੀਬਾ! ਦਰਵੇਸ਼ ਪਿਆਸਾ ਖੜ੍ਹਾ ਹੈ, ਪਾਣੀ ਜਲਦੀ ਪਿਲਾਓ।" ਰੋਅਬ ਹੈ ਗੱਲ ਕਰਨ ਵਿਚ। ਲੜਕੀ ਸੁਣ ਕੇ ਕਹਿਣ ਲੱਗੀ, "ਬਾਬਾ! ਇਹ ਚਿੜੀਆਂ ਨਹੀਂ ਜਿਨ੍ਹਾਂ ਨੂੰ ਤੂੰ ਮਾਰ ਦਏਂਗਾ। ਜਿਉਂਦੀਆਂ ਕਰ ਦਏਂਗਾ।" ਜਦੋਂ ਇਹ ਬਚਨ ਉਸ ਲੜਕੀ ਦੇ ਮੂੰਹੋਂ ਸੁਣਿਆ ਤਾਂ ਸਰਰ ਕਰਕੇ ਸਾਰੇ ਸਰੀਰ ਦੇ ਅੰਦਰ ਇਕ ਲਹਿਰ ਜਿਹੀ ਮਹਿਸੂਸ ਹੋਈ ਕਿ ਹੈਂ, ਇਹ ਪਾਣੀ ਏਥੇ ਭਰਦੀ ਹੈ, ਮੈਂ ਦਸ ਮੀਲ ਪਿੱਛੇ ਇਹ ਕੰਮ ਕਰਿਆ ਹੈ, ਇਸ ਨੂੰ ਕਿਵੇਂ ਪਤਾ ਲਗ

(ਬਾਕੀ ਪੰਨਾ 17 ਤੇ)

# ਸਮਰਪਣ – ਪਰਮ ਸੁੱਖ

*ਸੰਤ ਕਲਿਆਣਦਾਸ ਸਿੰਘ ਜੀ*
*ਸ੍ਰੀ ਅਨੰਦਪੁਰ ਸਾਹਿਬ*

ਗੁਰੂ ਨਾਨਕ ਮਾਰਗ ਸਿਮਰਨ ਤੇ ਸਮਰਪਣ ਹੈ।

'ਅਹੰਬ੍ਰਹਮ ਅਸਮੀ' ਮੈਂ ਬ੍ਰਹਮ ਹੂੰ, ਵੇਦਾਂਤ ਅਤੇ ਹੱਠ ਯੋਗ (ਪ੍ਰਾਣਾਯਾਮ) ਨਾਲ ਗੁਰਮਤਿ ਸਹਿਮਤ ਨਹੀਂ। ਇਸ ਵੇਦ ਵਾਕ ਅਨੁਸਾਰ ਐਸੀ ਨਿਸ਼ਠਾ ਦਾ ਸਿੱਧਾ ਪਰਿਪੱਕ ਹੋਣਾ ਅਸੰਭਵ ਨਹੀਂ ਤਾਂ ਮਹਾਂ ਕਠਿਨ ਅਵੱਸ਼ ਹੈ।

'ਹੱਠ ਯੋਗ' (ਪ੍ਰਾਣਾਯਾਮ) : ਸਮੇਂ ਅਨੁਸਾਰ ਜੀਵਕਾ ਨਮਿਤ ਘੋਰ ਪਰਿਸ਼੍ਰਮ ਕਰਦਿਆਂ ਹੋਇਆਂ ਸਥੂਲ ਅਹਾਰ ਖਾ ਕੇ ਹੱਠ ਯੋਗ ਸਾਧਨਾ ਵੀ ਅਸੰਭਵ ਹੈ। ਹੱਠ ਯੋਗ ਦੁਆਰਾ ਜੋ ਕੋਈ ਵਿਰਲਾ ਸਾਧੂ (ਗ੍ਰਹਿਸਥੀ ਤਾਂ ਉਕਾ ਨਹੀਂ) ਸਮਾਧੀ ਅਵਸਥਾ ਪ੍ਰਾਪਤ ਕਰ ਵੀ ਲਵੇ, ਕੁੰਡਲਨੀ ਜਾਗ੍ਰਤ ਕਰ ਲਵੇ ਤਾਂ ਬਿਨਾਂ ਪ੍ਰੇਮਾ ਭਗਤੀ ਤੋਂ ਚੌਵੀ ਘੰਟੇ ਪ੍ਰੇਮ ਰਸ ਪਾਨ ਨਹੀਂ ਕਰ ਸਕਦਾ। ਜਦੋਂ ਤਕ ਸਮਾਧੀ ਵਿਚ ਰਹੇਗਾ ਤਾਂ ਅਫੁਰ ਰਹੇਗਾ, ਸਮਾਧੀ ਟੁੱਟੀ ਤੇ 'ਵਿਰਸ' ਹੋ ਜਾਵੇਗਾ। ਨਾਮ ਸਿਮਰਨ ਤੇ ਪ੍ਰੇਮਾ ਭਗਤੀ ਕਰਕੇ ਜੋ ਸਮਰਪਿਤ ਹੋ ਗਿਆ ਹੈ, ਉਹ ਆਠੋਂ ਜਾਮ 'ਸਰਸ' ਰਹਿੰਦਾ ਹੈ ਪਰਮ ਸੁੱਖ ਵਿਚ ਰਹਿੰਦਾ ਹੈ।

ਗੁਰਮਤਿ ਨੰਗਾ ਗਿਆਨ ਸਵੀਕਾਰ ਨਹੀਂ ਕਰਦੀ, ਸਗੋਂ ਅੰਦਰ ਗਿਆਨ ਆਤਮਾ ਸਰਵ ਵਿਆਪੀ, ਬਾਹਰ ਪ੍ਰਗਟ ਭਗਤੀ ਤੇ ਸ਼ਰਧਾ ਨਿਮਰਤਾ ਤੇ ਸੇਵਾ ਦੀ ਦਿੱਖ, ਗੁਰੂ ਤੇ ਸਿੱਖ ਦੀ ਦ੍ਵੈਤ ਦ੍ਰਿਸ਼ਟ ਆਵੇ ਅਤੇ ਅੰਦਰ ਸ਼ਬਦ ਸੁਰਤਿ ਨਾਲ ਗੁਰੂ ਨਾਲ ਇਕਮਿਕ ਹੋਵੇ, ਅਦ੍ਵੈਤ ਸਮਰਪਿਤ ਹੋ ਜਾਵੇ। ਗੁਰਮਤਿ ਸਿੱਖਾਂ ਦਾ ਮਨ ਨੀਵਾਂ ਤੇ ਮਤਿ ਉਚੀ' ਸਵੀਕਾਰ ਕਰਦੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਾਨ੍ਹੇ ਦੀ ਬਾਣੀ –

***ਮੈਂ ਓਹੀ ਰੇ ਮੈਂ ਓਹੀ ਰੇ। ਜਿਨ ਸਗਲੀ ਗੋਪੀ ਮੋਹੀ ਰੇ।***

ਰੱਦ ਕਰ ਦਿਤੀ ਸੀ। ਮਹਾਰਾਜ ਨੇ ਕਿਹਾ ਕਾਨ੍ਹਾ ਤੇਰਾ ਬਿਸ਼ਨਪਦਾ ਯਥਾਰਥ ਵੇਦਾਂਤ ਵਾਕ ਅਨੁਸਾਰ ਬ੍ਰਹਮ ਗਿਆਨ ਦਾ ਲਖਾਇਕ ਹੈ। ਇਹ ਨਿਰੋਲ ਘੀ ਦੀ ਤਰ੍ਹਾਂ ਹੈ। ਜਿਸ ਤਰ੍ਹਾਂ ਨਿਰੋਲ ਘੀ ਭਾਵੇਂ ਅੰਮ੍ਰਿਤ ਸਮਾਨ ਹੈ, ਸ਼ੁਧ ਪੌਸ਼ਟਿਕ ਹੈ। ਇਹ ਹਰ ਇਕ ਨੂੰ ਮੁਆਫਿਕ ਨਹੀਂ ਆ ਸਕਦਾ, ਜੇ ਨਿਰੋਲ ਘੀ ਕਫੀ ਪੁਰਸ਼ (ਬਲਗਮ ਵਾਲਾ) ਖਾਵੇਗਾ ਤਾਂ ਛਾਤੀ ਜਾਮ ਹੋ ਜਾਵੇਗੀ ਖੰਘ ਬਲਗਮ ਦਮਾ ਹੋ ਜਾਵੇਗਾ, ਜੇ ਪਿੱਤ (ਗਰਮੀ) ਪ੍ਰਕ੍ਰਿਤੀ ਵਾਲਾ ਖਾਵੇਗਾ ਤਾਂ ਮਰੋੜੇ ਲੱਗ ਜਾਣਗੇ, ਅੱਛਾ ਪਦਾਰਥ ਹੋਣ ਦੇ ਬਾਵਜੂਦ ਹਾਨੀ ਕਰ ਜਾਵੇਗਾ। ਅਗਰ ਇਸ ਵਿਚ ਮਿਸ਼ਰੀ, ਬੂਰਾ ਜਾਂ ਸ਼ੱਕਰ ਮਿਲਾ ਦਿਤੀ ਜਾਵੇ ਤਾਂ ਕਫੀ ਨੂੰ ਵੀ ਮੁਆਫਕ ਆ ਜਾਵੇਗਾ ਅਤੇ ਪਿੱਤ ਪ੍ਰਕ੍ਰਿਤੀ ਵਾਲੇ ਨੂੰ ਵੀ। ਭਾਵ ਨਿਰਾ 'ਅਹੰਬ੍ਰਹਮਅਸਮੀ' ਘੀ ਖਾਲਿਸ ਹੈ, ਭਗਤੀ ਸ਼ਰਧਾ, ਦਾਸਤਾ, ਦੀ ਮਿਸ਼ਰੀ, ਬੂਰਾ, ਸ਼ੱਕਰ ਮਿਲਾ ਦਿਤੀ ਜਾਵੇ ਤਾਂ 'ਕਫੀ' ਹੰਕਾਰੀ ਨੂੰ ਹੰਕਾਰ ਨਹੀਂ ਹੋਵੇਗਾ ਅਤੇ ਪਿਤੀ ਵਿਸ਼ਈ ਨਹੀਂ ਹੋ ਸਕੇਗਾ। ਕਲਜੁੱਗ ਦਾ ਸਮਾਂ ਹੈ ਸਾਡੇ ਸਿੱਖ ਤੇਰੀ ਬਾਣੀ ਪੜ੍ਹ ਸੁਣ ਕੇ ਵਿਸ਼ਈ ਤੇ ਹੰਕਾਰੀ ਹੋ ਜਾਣਗੇ। ਮੈਂ ਤਾਂ ਬ੍ਰਹਮ ਹੀ ਹਾਂ, ਮੈਨੂੰ ਸਾਧਨਾ ਦੀ ਕੀ ਲੋੜ ਹੈ ਭ੍ਰਸ਼ਟ ਹੋ ਜਾਣਗੇ, ਨਾਮ ਭਗਤੀ ਹੀਣ ਹੋ ਕੇ, ਕਰਮ ਹੀਣ, ਪੁਰਸ਼ਾਰਥਹੀਣ ਹੋ ਕੇ ਪਤਿਤ ਹੋ ਜਾਣਗੇ। ਇੰਦ੍ਰੀਆਂ ਆਪਣੇ ਭੋਗ ਭੋਗਦੀਆਂ ਹਨ, ਸੰਜਮਹੀਣ ਹੋ ਕੇ ਵਿਸ਼ਈ ਭੋਗੀ ਤੇ ਲੰਪਟ ਹੋ ਜਾਣਗੇ, ਸੋ ਤੇਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਣ ਯੋਗ ਨਹੀਂ ਹੈ। ਸਾਡੇ ਸਿੱਖਾਂ ਨੂੰ ਹਾਨੀਕਾਰਕ ਹੈ।

ਕਿਸੇ ਦੀ ਗਊ ਬੀਮਾਰ ਹੋ ਗਈ ਉਹ ਡੰਗਰ ਡਾਕਟਰ ਪਾਸ ਗਿਆ ਅਤੇ ਆਪਣੀ ਗਊ ਦਾ ਰੋਗ ਦੱਸਿਆ। ਡਾਕਟਰ ਨੇ ਦਵਾ ਤਜਵੀਜ਼ ਕੀਤੀ, ਕਿਹਾ ਏਕ ਛਟਾਂਕ ਮੱਖਣ ਵਿਚ ਇਕ ਪਾ ਹਾਲਿਉਂ ਮਿਲਾ ਕੇ ਸੱਤ ਦਿਨ ਨਿੱਤ ਇਕ ਵਾਰ ਦੇ, ਤੇਰੀ ਗਊ ਠੀਕ ਹੋ ਜਾਵੇਗੀ।

ਜ਼ਿੰਮੀਦਾਰ ਨੇ ਘਰ ਆ ਕੇ ਸੋਚਿਆ ਮੇਰੀ ਗਊ ਪੰਜ ਸੇਰ ਦੁੱਧ ਰੋਜ਼ ਦਿੰਦੀ ਹੈ ਅਤੇ ਉਸ ਵਿਚੋਂ ਏਕ ਛਟਾਂਕ ਮੱਖਣ ਰੋਜ਼ ਨਿਕਲਦਾ ਹੈ, ਜੇ ਮੈਂ ਦੁੱਧ ਚੋਵਾਂਗਾ ਤਾਂ ਕੁਝ ਵਿਚੋਂ ਵਰਤਿਆ ਜਾਵੇਗਾ, ਫੇਰ ਮੱਖਣ ਘਟ ਜਾਵੇਗਾ, ਆਪਾਂ ਇਉਂ ਕਰੀਏ ਕਿ ਮੱਖਣ ਤਾਂ ਗਊ ਵਿਚ ਹੈਗਾ ਹੀ, ਪਾ ਭਰ ਹਾਲਿਉਂ ਕੁੱਟ ਕੇ ਗਊ ਨੂੰ ਦੇ ਦੇਈਏ।

ਸੋ ਉਸ ਨੇ ਗਊ ਚੋਣੀ ਬੰਦ ਕਰ ਦਿਤੀ ਅਤੇ ਪਾ ਹਾਲਿਉਂ ਕੁੱਟ ਕੇ ਦੇਣੀ ਸ਼ੁਰੂ ਕਰ ਦਿਤੀ। ਗਊ ਨੂੰ ਕੁਝ ਤਾਂ ਦੁੱਧ ਚੜ੍ਹ ਗਿਆ ਅਤੇ ਕੁਝ ਹਾਲਿਉਂ ਦੀ ਖੁਸ਼ਕ ਗਰਮੀ ਹੋ ਗਈ। ਗਊ ਸਗੋਂ ਬੀਮਾਰ ਹੋ ਗਈ। ਉਸ ਜ਼ਿੰਮੀਦਾਰ ਨੇ ਡਾਕਟਰ ਨੂੰ ਕਿਹਾ ਕਿ ਤੇਰੀ ਦੱਸੀ ਹੋਈ ਦਵਾਈ ਦਾ ਪ੍ਰਯੋਗ ਕਰਕੇ ਮੇਰੀ ਗਊ ਜ਼ਿਆਦਾ ਬੀਮਾਰ ਹੋ ਗਈ ਹੈ। ਡਾਕਟਰ ਨੇ ਕਿਹਾ ਕਿ ਤੈਨੂੰ ਕਿਹਾ ਸੀ ਕਿ ਮੱਖਣ ਵਿਚ ਹਾਲਿਓਂ ਪਾ ਕੇ ਦਿਆ ਕਰ, ਤੂੰ ਕਿਵੇਂ ਦਵਾਈ ਦਿਤੀ?

ਜ਼ਿੰਮੀਦਾਰ ਬੋਲਿਆ ਛਟਾਂਕ ਮੱਖਣ ਤਾਂ ਗਊ ਦੇ ਵਿਚੇ ਹੈ, ਪਾ ਹਾਲਿਉਂ ਕੁੱਟ ਕੇ ਦਿੰਦਾ ਰਿਹਾ ਹਾਂ, ਡਾ. ਨੇ ਪੁਛਿਆ ਗਊ ਦੇ ਵਿਚ ਦਾ ਕੀ ਮਤਲਬ। ਜ਼ਿੰਮੀਦਾਰ ਬੋਲਿਆ ਜੀ ਮੇਰੀ ਗਊ ਪੰਜ ਕਿਲੋ ਦੁੱਧ ਦਿੰਦੀ ਹੈ, ਉਸ 'ਚੋਂ ਛਟਾਂਕ ਮੱਖਣ ਨਿਕਲਦਾ ਸੀ, ਮੈਂ ਗਊ ਚੋਣੀ ਬੰਦ ਕਰ ਦਿਤੀ ਕਿ ਮੱਖਣ ਗਊ ਵਿਚ ਹੀ ਰਹਿਣ ਦਿਤਾ ਤੇ ਹਾਲਿਉ ਕੁੱਟ ਕੇ ਦਿੰਦਾ ਰਿਹਾ ਹਾਂ ਕਿ ਆਪੇ ਰਲ ਜਾਵੇਗੀ।

ਡਾਕਟਰ ਨੇ ਮੱਥੇ ਤੇ ਹੱਥ ਮਾਰਿਆ, ਵਾਹ ਭਈ ਅਕਲਮੰਦਾ! ਓਏ ਕਾਹਿਲ (ਸੁਸਤ), ਪਹਿਲਾਂ ਦੁੱਧ 'ਚੋਂ, ਤੱਤਾ ਧਰ, ਗੁਆਂਢਣ ਤੋਂ ਜਾਗ ਲਿਆ ਕੇ ਜਮਾ, ਦਹੀਂ ਬਣਾ ਕੇ ਰਿੜਕ ਫੇਰ ਲੱਸੀ ਵੱਖਰੀ ਕਰਕੇ ਮੱਖਣ ਕੱਢ, ਮੱਖਣ ਵਿਚੇ ਰੱਖ ਕੇ ਗਊ ਦਾ ਭੱਠਾ ਬਿਠਾ ਦਿਤਾ। ਭਾਵ ਮਨ ਰੂਪੀ ਦੁੱਧ ਨੂੰ

'ਆਤਮ ਮਾਰਗ', ਸਤੰਬਰ, 2000

ਸਾਧਨਾ ਰੂਪੀ ਤੱਤਾ ਕਰਕੇ ਧਿਆਨ ਰੂਪੀ ਜਾਗ ਲਾਉਣ ਵਾਸਤੇ ਗੁਰੂ ਰੂਪੀ ਗੁਆਂਢਣ (ਗੁਰਮੁਖ) ਤੋਂ ਸ਼ਬਦ ਸਿਮਰਨ ਦੀ ਜਾਂਚ ਰੂਪੀ ਚੁੱਲੀ ਲੱਸੀ ਦੀ ਜਾਗ ਲੈ ਕੇ ਨਾਮ ਧਿਆਨ ਅਭਿਆਸ ਵਿਚ ਬ੍ਰਿਤੀ ਟਿਕਾਵੇ। ਜਦੋਂ ਬ੍ਰਿਤੀ ਟਿਕ ਜਾਵੇ, ਦਹੀਂ ਬਣ ਜਾਵੇ ਤਾਂ ਸ੍ਵਾਸ ਸ੍ਵਾਸ ਸਿਮਰਨ ਦਾ ਮਧਾਣਾ ਪਾਵੇ। ਮੁਸ਼ੱਕਤ ਕਰੇ (ਸਮਾਂ ਲੱਗੇਗਾ) ਫੇਰ ਦੇਹ ਅਧਿਆਸ ਦੀ ਲੱਸੀ ਤੋਂ ਵਖਰਾ ਕਰਕੇ ਮੱਖਣ ਹਾਸਲ ਕਰੇ। ਜਿਸ ਨੂੰ ਸੰਤ ਜਨ ਬੜੇ ਚਾਅ ਨਾਲ ਖਾਂਦੇ ਹਨ।

***ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ॥***
***ਪੰਨਾ - 1365***

ਸੋ ਭਾਈ ਕਾਨ੍ਹਿਆ ਤੇਰਾ 'ਅਹੰ ਬ੍ਰਹਮਅਸਮੀ' ਬ੍ਰਹਮ ਤਾਂ ਵਿਚੇ ਹੀ ਹੈ, ਕੁਝ ਕਰਨ ਦੀ ਕੀ ਲੋੜ ਹੈ। ਸਾਡੇ ਸਿੱਖ ਪੁਰਸ਼ਾਰਥਹੀਣ ਹੋ ਜਾਣਗੇ। ਆਪ ਦੀ ਬਾਣੀ ਆਪਣੇ ਕੋਲ ਰੱਖ, ਅਸੀਂ ਨਹੀਂ ਚੜ੍ਹਾਉਣੀ।

ਬਾਣੀ ਨੇ ਭਗਤੀ ਨਾਲ ਸੁਮੇਲ ਕਰਕੇ ਦ੍ਵੈਤ ਦਾ ਨਾਸ ਕੀਤਾ ਅਤੇ ਅਦ੍ਵੈਤ ਏਕਤਾ ਦਰਸਾਈ ਹੈ। ਜਿਵੇਂ -

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥***
***ਅਨਲ ਅਗਮ ਜੈਸੇ ਲਹਿਰਿ ਮਇ ਓਦਧਿ***
***ਜਲ ਕੇਵਲ ਜਲ ਮਾਂਹੀ॥ ਪੰਨਾ - 657***

***ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥***
***ਕਨਕ ਕਟਿ ਜਲ ਤਰੰਗ ਜੈਸਾ॥ ਪੰਨਾ - 93***

ਤੇਰੇ ਵਿਚ ਅਤੇ ਮੇਰੇ ਵਿਚ ਕੀ ਫਰਕ ਹੈ। ਕਨਕ - ਕਟਿਕ ਜੈਸਾ, ਸੋਨੇ ਅਤੇ ਗਹਿਣੇ ਜੈਸਾ, ਕੁਝ ਵੀ ਫਰਕ ਨਹੀਂ, ਤੂੰ ਵੀ ਸੋਨਾ ਮੈਂ ਵੀ ਸੋਨਾ, ਭਗਵਾਨ ਵਾਚ -

ਤੇਰੇ ਵਿਚ ਟਾਂਕਾ (ਖੋਟ) ਰਲ ਗਿਆ ਤੂੰ ਦੇਹਧਾਰੀ, ਵਜੂਦ ਵਾਲਾ ਵਖਰੀ ਨਾਮ ਸੰਗਿਆ ਧਾਰਨ ਕਰ ਲਈ, ਮੁੰਦੀ, ਹਾਰ, ਕੜਾ ਬਣ ਗਿਆ, ਦੇਹ ਅਧਿਆਸੀ ਹੋ ਗਿਆ।

ਜਲ ਤਰੰਗ ਜੈਸਾ - ਤੂੰ ਵੀ ਜਲ ਮੈਂ ਤਰੰਗ ਵੀ ਜਲ-

ਭਗਵਾਨ ਵਾਚ -

ਤੂੰ ਨਾਮ, ਰੂਪ ਧਾਰਨ ਕਰ ਲਿਆ, ਨਾਮ 'ਤਰੰਗ' ਤੇ ਰੂਪ ਇਕ ਉਚੀ ਬਣਤਰ -

ਜੇ ਮੈਂ ਗਹਿਣਾ ਢਲ ਜਾਵਾਂ, ਤਰੰਗ ਮਿਟ ਜਾਵਾਂ, ਨਾਮ, ਰੂਪ, ਮਿਟਾ ਦੇਵਾਂ, ਸਮਰਪਿਤ ਹੋ ਜਾਵਾਂ, ਤੇਰੇ ਵਿਚ ਰਲ ਜਾਵਾਂ ਤਾਂ ਫੇਰ ਮੋਹੀ ਤੋਹੀ ਅੰਤਰ ਕੈਸਾ? ਕੁਝ ਵੀ ਨਹੀਂ।

ਵੇਦਾਂਤ ਤੂੰ ਨੂੰ ਮਿਟਾ ਕੇ ਕੇਵਲ 'ਮੈਂ' ਇਕ ਰਹਿ ਗਿਆ, ਤੂੰ ਹੈ ਹੀ ਨਹੀਂ, ਕੇਵਲ ਮੈਂ ਹਾਂ, ਸਭਿ ਮੈਂ ਹਾਂ ਮੇਰੇ ਬਿਨਾਂ ਹੋਰ ਦੂਜਾ ਕੋਈ ਨਹੀਂ, ਦੂਈ ਦ੍ਵੈਤ ਨੂੰ ਇਕ ਕਰਦਾ ਹੈ।

ਗੁਰਮਤਿ 'ਮੈਂ' ਨੂੰ ਮਿਟਾ ਕੇ ਅਹੰ ਰਹਿਤ, ਕੇਵਲ 'ਤੂੰ' ਨੂੰ ਦ੍ਰਿੜਾਉਂਦੀ ਹੈ, ਕੇਵਲ ਤੂੰ ਹੈਂ, ਤੇਰੇ ਬਿਨਾਂ ਹੋਰ ਕੁਝ ਨਹੀਂ ਦੂਜਾ ਕੋਈ ਨਹੀਂ, ਤੂੰ ਨੂੰ ਸਮਰਪਿਤ ਹੋ ਕੇ ਦ੍ਵੈਤ ਦਾ ਵਿਨਾਸ਼ ਕਰਕੇ ਅਦ੍ਵੈਤ ਏਕਤਾ ਨੂੰ ਪ੍ਰਾਪਤ ਕਰਾਉਂਦੀ ਹੈ।

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***
***ਪੰਨਾ - 1375***

ਸਾਗਰ ਆ ਕੇ ਬੂੰਦ ਵਿਚ ਸਮਾਵੇਗਾ, ਜਾਂ ਫਿਰ ਬੂੰਦ ਸਾਗਰ ਵਿਚ ਸਮਾਵੇਗੀ। ਸਾਗਰ ਵਿਚ ਬੂੰਦ ਦਾ ਸਮਾਣਾ ਸਹਿਜ ਹੈ, ਯੋਗਯ ਹੈ, ਸੰਭਵ ਹੈ। ਸਮੁੰਦਰ ਦਾ ਬੂੰਦ ਵਿਚ ਸਮਾਣਾ ਕਠਿਨ ਹੈ, ਅਯੋਗਯ ਹੈ, ਕੁੱਛ ਅਸੰਭਵ ਲਗਦਾ ਹੈ। ਮੈਂ ਦਾ ਤੂੰ ਵਿਚ ਸਮਾਉਣਾ ਬੂੰਦ ਦਾ ਸਾਗਰ ਵਿਚ ਗਿਰਨਾ ਹੈ, ਤੂੰ ਦਾ ਮੈਂ ਵਿਚ ਵਿਲੀਨ ਹੋਣਾ ਬੂੰਦ ਵਿਚ ਸਾਗਰ ਦਾ ਸਮਾਉਣਾ ਹੈ। ਕਠਿਨ ਹੈ ਨਾਜਾਇਜ਼ ਹੈ, ਬੇਅਦਬੀ ਹੈ, ਗੁਰਮਤਿ ਦੇ ਅਨੁਕੂਲ ਨਹੀਂ ਹੈ।

ਸਿਮਰਨ ਕਰਦਿਆਂ ਕਰਦਿਆਂ ਸਮਰਪਣ ਹੋ ਕੇ ਦੇਹ ਅਧਿਆਸ ਮਿਟ ਜਾਂਦਾ ਹੈ, ਦੇਹ ਨੂੰ ਦ੍ਰਿਸ਼ ਅਤੇ ਆਪ ਨੂੰ ਦ੍ਰਿਸ਼ਟਾ ਅਨੁਭਵ ਕਰਨ ਲਗ ਜਾਂਦਾ ਹੈ। ਆਪ ਨੂੰ ਆਤਮਾ, ਸਾਕਸ਼ੀ ਸਮਝਣ ਲਗ ਜਾਂਦਾ ਹੈ।

ਕਈ ਵਾਰ ਗੁਰਮੁਖ ਮਹਾਂਪੁਰਖ ਆਪਣੀ ਪਰਖ ਆਪ ਵੀ ਕਰਦੇ ਹਨ। ਗਰਮੀਆਂ ਦੇ ਦਿਨ ਸਨ, ਸੰਤ ਮਹਾਰਾਜ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ ਦੁਪਹਿਰੇ ਆਪਣੇ ਕਮਰੇ ਵਿਚ ਆਰਾਮ ਕਰ ਰਹੇ ਸਨ, ਸੇਵਾਦਾਰ ਸਿੰਘ ਬਾਹਰ ਬੈਠੇ ਸਨ, ਸੰਤਾਂ ਨੇ ਲੰਗਰ 'ਚੋਂ ਕੋਲੇ ਦੀ ਅੱਗ ਮੰਗਾਈ ਅਤੇ ਧੂਪ ਵੀ ਮੰਗਾਈ, ਸੇਵਾਦਾਰ ਨੇ ਲਿਆ ਦਿਤੀ ਅਤੇ ਬਾਹਰ ਪਹਿਰੇ ਤੇ ਬਹਿ ਗਿਆ।

ਕੁਝ ਦੇਰ ਬਾਅਦ ਧੂਪ ਸੁਗੰਧੀ ਦੀ ਬਜਾਏ ਚਮੜੀ ਜਲਣ ਵਰਗਾ ਮੁਸ਼ਕ ਆਇਆ, ਸੇਵਾਦਾਰ ਕੁਝ ਦੇਰ ਤਾਂ ਸੋਚਦਾ ਰਿਹਾ, ਫੇਰ ਸੰਤਾਂ ਦੇ ਕਮਰੇ ਵਿਚ ਗਿਆ ਤੇ ਕੀ ਵੇਖਦਾ ਹੈ। ਸੰਤਾਂ ਨੇ ਭਖਦਾ ਕੋਇਲਾ ਆਪਣੇ ਪੱਟ ਤੇ ਰੱਖਿਆ ਹੈ ਅਤੇ ਅਡੋਲ ਲੰਮੇ ਪਏ ਹਨ ਅਤੇ ਮਾਸ ਚਿਰੜ ਚਿਰੜ ਜਲ ਰਿਹਾ ਹੈ।

ਸੇਵਾਦਾਰ ਨੇ ਝੱਟ ਤੋਲੀਏ ਨਾਲ ਕੋਲਾ ਪਕੜ ਕੇ ਬੜੇ ਜ਼ੋਰ ਨਾਲ ਖਿੱਚ ਕੇ ਬਾਹਰ ਕੱਢਿਆ ਅਤੇ ਬੇਨਤੀ ਕੀਤੀ ਮਹਾਰਾਜ! ਇਹ ਕੀ ਕੌਤਕ ਵਰਤਾਇਆ ਸੀ।

ਸੰਤ ਬਾਬਾ ਜੀ ਬੋਲੇ ਅਸੀਂ ਵੇਖ ਰਹੇ ਸਾਂ ਕਿ ਇਸ ਨੂੰ ਆਤਮ ਸਰੂਪ ਦੀ ਲਖਤਾ ਹੋ ਗਈ ਹੈ ਕਿ ਨਹੀਂ, ਕੀ ਇਹ ਦੇਹ ਅਧਿਆਸ ਵਿਚ ਹੀ ਫਸਿਆ ਹੋਇਆ ਹੈ ਕਿ ਉਪਰ ਉਠ ਗਿਆ ਹੈ।

ਸਾਕਸ਼ੀ ਭਾਵ ਭੀ, ਮੈਂ ਆਤਮਾ ਹੂੰ, ਦੇਰ ਨਹੀਂ, ਵੇਦਾਂਤ ਦੀ ਤਰ੍ਹਾਂ ਬਿਨਾਂ ਸਿਮਰਨ ਤੇ ਸਮਰਪਣ ਤੋਂ ਬਿਰਤੀ ਪਰਪੱਕ ਕਰਕੇ ਅਵਸਥਾ ਬਣਾਉਣੀ, ਇਹ ਮਤ ਬਿਹਾਰ ਵਿਚ ਰਾਮ ਮੂਰਤੀ ਹੋਏ ਹਨ, ਉਨ੍ਹਾਂ ਦਾ ਚਲਾਇਆ ਹੋਇਆ ਸੀ, ਇਹਦੇ ਵਿਚ ਵੀ ਸਫਲਤਾ ਘੱਟ ਤੇ ਕਠਿਨੀ ਹੈ, ਤਿਲ੍ਹਕਣਬਾਜੀ ਹੈ, ਇਸ ਨਾਲ ਵੀ ਗੁਰਮਤਿ ਸਹਿਮਤ ਨਹੀਂ, ਗੁਰੂ ਨਾਨਕ ਦਾ ਸਹਿਜ ਜੋਗ, ਖਾਂਦਿਆਂ ਪੀਂਦਿਆਂ, ਹਸਦਿਆਂ, ਖੇਲ੍ਹਦਿਆਂ ਸ੍ਵਾਸ ਸ੍ਵਾਸ ਸਿਮਰਨ ਕਰਕੇ ਉਚੀਆਂ ਅਵਸਥਾਵਾਂ ਬਖਸ਼ਿਸ਼ ਕਰਦਾ ਹੈ।

***ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥***
***ਪੰਨਾ - 522***

ਗੁਰੂ ਨਾਨਕ ਮਾਰਗ ਗਾਡੀ ਰਾਹ ਹੈ ਜਿਵੇਂ ਗਡਵਾਨ ਗੱਡੇ ਨੂੰ ਬੱਲਦਾਂ ਨੂੰ ਜੋੜ ਕੇ ਗੱਡੇ ਤੇ ਸੌਂ ਜਾਂਦਾ ਹੈ, ਬੈਲ ਆਪੇ ਘਰ ਲੈ ਜਾਂਦੇ ਹਨ, ਅੰਧੇਰਾ ਹੋਵੇ ਚਾਹੇ ਗਡਵਾਨ ਰਾਹ ਭਟਕ ਗਿਆ ਹੋਵੇ, ਬੈਲ ਆਪੇ ਮਾਰਗ ਤੇ ਲੈ ਚਲਦੇ ਹਨ, ਭੁਲਦੇ ਨਹੀਂ। ਉਸੇ ਤਰ੍ਹਾਂ ਅੱਖਾਂ ਮੀਚ ਕੇ ਗਡਵਾਨ ਦੀ ਤਰ੍ਹਾਂ ਸੁਾਸਾਂ ਨਾਲ ਊਠਤ ਬੈਠਤ ਨਾਮ ਜਪਦੇ ਰਹਿਣ ਨਾਲ ਆਪਣੇ ਆਪ ਸ਼ਬਦ ਰੂਪੀ ਬੈਲ ਆਪਣੇ ਨਿਜੀ ਸਰੂਪ ਰੂਪੀ ਘਰ ਲੈ ਜਾਂਦੇ ਹਨ, ਕੋਈ ਭੁੱਲ ਤੇ ਬਿਖਮਤਾ ਨਹੀਂ, ਕਿਉਂਕਿ ਇਸ ਵਿਚ ਗੁਰੂ ਨੂੰ ਸਮਰਪਣ ਹੈ ਸਹਿਜੇ ਹੀ ਦੇਹ ਅਧਿਆਸ ਹਟ ਕੇ ਸ਼ਾਕਸ਼ੀ ਭਾਵ ਪੱਕ ਜਾਂਦਾ ਹੈ।

ਬਾਬਾ ਦੀਪ ਸਿੰਘ ਸਾਕਸ਼ੀ ਭਾਵ ਨੂੰ ਪ੍ਰਾਪਤ ਸਨ, ਬਾਬਾ ਦੀਪ ਸਿੰਘ ਨੇ ਆਪਣੀ ਦੇਹ ਨੂੰ ਦ੍ਰਿਸ਼ ਜਾਣ ਕੇ ਤਲੀ ਤੇ ਸੀਸ ਰਖਾਇਆ ਤੇ ਯੁੱਧ ਕਰਾਇਆ, ਆਪ ਦ੍ਰਿਸ਼ਟਾ ਬਣੇ ਰਹੇ, ਦੇਹ ਤੋਂ ਯੁੱਧ ਕਰਾਇਆ।

ਭਾਈ ਮਤੀਦਾਸ ਨੇ ਦ੍ਰਿਸ਼ਟਾ ਬਣ ਕੇ ਆਪਣੀ ਦੇਹ ਦੋ ਫਾੜ ਹੁੰਦੀ ਵੇਖੀ, ਇਸੇ ਤਰ੍ਹਾਂ ਹੀ ਭਾਈ ਸਤੀਦਾਸ ਨੇ ਰੂਈਂ ਨਾਲ ਦੇਹ ਸੜਦੀ ਵੇਖੀ ਤੇ ਭਾਈ ਦਇਆਲੇ ਨੇ ਸਰੀਰ ਉਬਲਦਾ ਵੇਖਿਆ, ਭਾਈ ਤਾਰੂ ਸਿੰਘ ਨੇ ਭਾਈ ਤਾਰੂ ਸਿੰਘ ਦੀ ਖੋਪਰੀ ਲਹਿੰਦੀ ਵੇਖੀ, ਅਣਗਿਣਤ ਸਿੰਘਾਂ ਸਿੰਘਣੀਆਂ ਨੇ ਸਮਰਪਣ ਹੋ ਕੇ ਦੇਹ ਅਧਿਆਸ ਤੋਂ ਉਪਰ ਉਠ, ਸਾਕਸ਼ੀ ਭਾਵ ਨੂੰ ਪ੍ਰਾਪਤ ਹੋ ਕੇ ਸ਼ਹੀਦੀਆਂ ਪਾਈਆਂ, ਇਹ ਸਭ ਸਿਮਰਨ ਦੇ ਸਹਿਜ ਯੋਗ ਦੀ ਕ੍ਰਿਪਾ ਸੀ।

ਹੁਣ ਵੀ ਬਹੁਤ ਸਿੰਘ, ਸਿੰਘਣੀਆਂ, ਗੁਰਮੁਖ ਸੰਤ ਇਸ ਅਵਸਥਾ ਨੂੰ ਪ੍ਰਾਪਤ ਹਨ, ਗੁਪਤ ਰਹਿ ਕੇ ਸੁੱਖ, ਪਰਮ ਸੁੱਖ ਮਾਣ ਰਹੇ ਹਨ ਜੋ ਕਿ ਕਿਸੇ ਯੋਗੀ ਵੇਦਾਂਤੀ ਨੂੰ ਪ੍ਰਾਪਤ ਨਹੀਂ, ਗੁਰੂ ਨਾਨਕ ਦਾ ਕੋਸ਼ (ਖਜ਼ਾਨਾ) ਅਣਗਿਣਤ ਹੀਰੇ ਮੋਤੀਆਂ ਲਾਲ ਜਵਾਹਰਾਤਾਂ ਨਾਲ ਭਰਪੂਰ ਹੈ।

ਪਿਛਲੇ ਯੁੱਗਾਂ ਵਿਚ ਵੀ ਕੁਝ ਮਹਾਂਪੁਰਖ ਦੇਹ ਅਧਿਆਸ ਤੋਂ ਉਪਰ ਉਠੇ ਸਨ, ਦਬੀਚ ਰਿਸ਼ੀ ਜਿਸ ਨੇ ਇੰਦਰ ਨੂੰ ਬਜਰ ਬਣਾਉਣ ਵਾਸਤੇ ਹੱਡੀਆਂ ਦਿਤੀਆਂ, ਆਪਣਾ ਮਾਸ ਗਊਆਂ ਤੋਂ ਚਟਾਇਆ।

ਭੀਸ਼ਮ ਪਿਤਾਮਾ ਜਿਸ ਨੇ ਕ੍ਰਿਸ਼ਨ ਦਰਸ਼ਨਾਂ ਲਈ 18 ਦਿਨ ਤਕ ਇਕ ਸੌ ਇਕ ਬਾਣਾਂ ਦੀ ਸੇਜ ਉਤੇ ਰਣ ਭੂਮੀ ਵਿਚ ਆਪਣੇ ਪ੍ਰਾਣ ਰੋਕ ਕੇ ਰੱਖੇ ਜਦੋਂ ਕਿ ਉਸ ਨੂੰ ਵਰਦਾਨ ਸੀ ਕਿ ਜਦੋਂ ਵੀ ਚਾਹੇ ਸ੍ਵੈਇੱਛਾ ਨਾਲ ਸਰੀਰ ਛੱਡ ਸਕਦਾ ਸੀ।

ਹੁਣ ਜੇ ਢੂੰਡਣ ਜਾਈਏ ਤਾਂ ਸਭ ਤੋਂ ਵੱਧ ਅਮੀਰ ਗੁਰੂ ਨਾਨਕ ਦਾ ਘਰ ਹੈ, ਜਿਸ ਵਿਚ ਜਗਿਆਸੂ ਹਸਦਿਆਂ ਹਸਦਿਆਂ ਦੇਹ ਨੂੰ ਦ੍ਰਿਸ਼ ਸਮਝ ਕੇ ਸਹਿਜ ਹੀ ਪਰ੍ਹੇ ਹੋ ਸਕਦੇ ਹਨ ਅਤੇ ਦੇਹ ਅਧਿਆਸ ਤੋਂ ਉਪਰ ਸਾਕਸ਼ੀ ਭਾਵ ਨੂੰ ਪ੍ਰਾਪਤ ਹਨ।

**'ਚਲਦਾ'**

**L L L L L L L**

(ਪੰਨਾ 24 ਦੀ ਬਾਕੀ)

ਗਿਆ? ਭੁੱਲ ਗਿਆ ਸਭ ਕੁਛ, ਪਿਆਸ ਖਤਮ ਹੋ ਗਈ। ਇਕੋ ਲਾਲਸਾ ਰਹਿ ਗਈ ਕਿ ਮੈਨੂੰ ਨਹੀਂ ਪਤਾ ਲਗਦਾ ਕਿ ਇਹ ਪਾਣੀ ਕਿਉਂ ਡੋਲ੍ਹਦੀ ਹੈ। ਫੇਰ ਮੇਰੇ ਨਾਲੋਂ ਤਾਂ ਇਹ ਬਹੁਤਾ ਵੱਡੀ ਹੋਈ। ਬੈਠ ਗਿਆ, ਉਹ ਬੀਬੀ ਹੌਲੀ-ਹੌਲੀ ਪਾਣੀ ਡੋਲ੍ਹਦੀ ਗਈ ਤੇ ਫੇਰ ਆਵਾਜ਼ ਮਾਰੀ, ਆਓ ਦਰਵੇਸ਼ ਸਾਂਈ, ਹੁਣ ਜਲ ਪੀਓ।

ਫਰੀਦ ਕਹਿਣ ਲੱਗਿਆ, "ਬੀਬੀ! ਮੇਰੀ ਪਿਆਸ ਬੁਝ ਚੁੱਕੀ ਹੈ, ਮੈਨੂੰ ਹੁਣ ਪਾਣੀ ਦੀ ਲੋੜ ਨਹੀਂ। ਮੈਨੂੰ ਪਹਿਲਾਂ ਇਉਂ ਦੱਸ, ਤੈਨੂੰ ਕਿਵੇਂ ਪਤਾ ਲੱਗਿਆ ਕਿ ਮੈਂ ਚਿੜੀਆਂ ਮਾਰੀਆਂ ਸਨ ਤੇ ਜਿਊਂਦੀਆਂ ਕੀਤੀਆਂ ਹਨ?"

ਬੀਬੀ ਕਹਿਣ ਲੱਗੀ, "ਬਾਬਾ! ਅਸੀਂ ਇਸਤਰੀਆਂ ਹਾਂ। ਅਸੀਂ ਤੇਰੇ ਵਾਂਗੂੰ ਜਪ ਤਪ ਨਹੀਂ ਕਰ ਸਕਦੀਆਂ। ਘਰੋਂ ਬਾਹਰ ਨਹੀਂ ਜਾ ਸਕਦੀਆਂ, ਵਿਆਹੀਆਂ ਹੋਈਆਂ ਹਾਂ, ਘਰ ਵਿਚ ਰਹਿਣਾ ਹੈ, ਪਰ ਸਾਨੂੰ ਮਹਾਂਪੁਰਸ਼ਾਂ ਨੇ ਇਹ ਦੱਸਿਆ ਹੈ ਕਿ ਜੇ ਪਤੀ ਨੂੰ ਪਰਮੇਸ਼ਰ ਰੂਪ ਕਰਕੇ ਮੰਨੋ, ਪਰਮੇਸ਼ਰ ਭਾਵਨਾ ਵਿਚ ਰਹੋ, ਉਸ ਦੀ ਤਨੋ, ਮਨੋ ਸੇਵਾ ਕਰੋ ਤਾਂ ਉਸ ਦੇ ਵਿਚ ਸ਼ਕਤੀਆਂ ਆ ਜਾਂਦੀਆਂ ਹਨ, ਸੋਝੀ ਆ ਜਾਂਦੀ ਹੈ। ਜਦ ਤੋਂ ਮੇਰਾ ਵਿਆਹ ਹੋਇਆ ਹੈ, ਆਪਣੇ ਪਤੀ ਨੂੰ ਪਰਮੇਸ਼ਰ ਰੂਪ ਕਰਕੇ ਮੰਨਦੀ ਹਾਂ। ਉਹ ਵੀ ਪ੍ਰਭੂ ਦੇ ਪਿਆਰੇ ਹਨ, ਅੰਮ੍ਰਿਤ ਵੇਲੇ ਜਾਗਦੇ ਹਨ, ਜਾਗ ਕੇ ਸਿਮਰਨ ਵਿਚ ਬੈਠਦੇ ਹਨ। ਮੈਂ ਉਨ੍ਹਾਂ ਦੀ ਸੇਵਾ ਕਰਦੀ ਹਾਂ, ਸੇਵਾ ਕਰਨ ਦੇ ਨਾਲ ਮੇਰੇ ਨੇਤਰ ਖੁੱਲ੍ਹ ਗਏ ਤੇ ਮੈਨੂੰ ਤੇਰੀਆਂ ਚਿੜੀਆਂ ਵੀ ਦਿਸਦੀਆਂ ਨੇ ਤੇ ਜਿਥੇ ਮੈਂ ਪਾਣੀ ਪਹੁੰਚਾਉਂਦੀ ਹਾਂ, ਉਹ ਵੀ ਮੈਨੂੰ ਨਜ਼ਰ ਆ ਰਿਹਾ ਹੈ।"

ਕਹਿੰਦੇ, "ਬੀਬਾ, ਮੈਨੂੰ ਇਹ ਦ੍ਰਿਸ਼ਟੀ ਪ੍ਰਾਪਤ ਨਹੀਂ ਹੋਈ, ਕ੍ਰਿਪਾ ਕਰਕੇ ਮੈਨੂੰ ਦੱਸ ਕਿ ਪਾਣੀ ਕਾਹਦੇ ਵਾਸਤੇ ਡੋਲ੍ਹ ਰਹੀ ਸੀ।"

ਕਹਿੰਦੀ, "ਬਾਬਾ! ਮੇਰੀ ਭੈਣ ਮਹਾਂਪੁਰਸ਼ਾਂ ਦੇ ਸਤਿਸੰਗ ਵਿਚ ਗਈ ਹੋਈ ਹੈ, ਉਸ ਦੇ ਘਰ ਨੂੰ ਅੱਗ ਲੱਗ ਗਈ ਤੇ ਮੈਂ ਪਾਣੀ ਪਾ ਕੇ ਬੁਝਾ ਦਿਤੀ, ਜਾਹ ਦੇਖ ਆ।"

ਹੈਰਾਨ ਹੋ ਗਿਆ ਫਰੀਦ। ਉਸ ਪਿੰਡ ਵਿਚ ਪਹੁੰਚ ਕੇ ਫਰੀਦ ਜੀ ਨੇ ਨਿਰਣਾ ਕਰ ਲਿਆ, ਜਾ ਕੇ ਦੇਖਿਆ ਕਿ ਐਵੇਂ ਤਾਂ ਨਹੀਂ ਕਹਿੰਦੀ। ਪੁੱਛਿਆ ਕਿ ਕੀ ਹੋਇਆ ਸੀ? ਕਹਿੰਦੇ, ਅੱਗ ਵੀ ਆਪੇ ਲੱਗੀ ਸੀ ਤੇ ਬੁਝ ਵੀ ਆਪੇ ਗਈ। ਸਮਝ ਗਿਆ ਕਿ ਇਸ ਬੀਬੀ ਵਿਚ ਤਾਕਤ ਬਹੁਤ ਵੱਡੀ ਹੈ। ਇਸ ਨੂੰ ਪਤੀਵਰਤਾ ਦੀ ਸ਼ਕਤੀ ਕਹਿੰਦੇ ਹਨ।

**'ਚਲਦਾ'**

**L L L L L L L**

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ - ਡਾ ਸਵਾਮੀ ਰਾਮ ਜੀ***

***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਅਗਸਤ ਅੰਕ, ਪੰਨਾ - 51)*

19. ਹੇ ਕੁਰੂਸ੍ਰੇਸ਼ਟ! ਮੈਂ ਆਪਣੀਆਂ ਪ੍ਰਮੁੱਖ ਦਿਬਯ ਵਿਭੂਤੀਆਂ ਤੈਨੂੰ ਸੁਣਾਉਂਦਾ ਹਾਂ ਕਿਉਂਕਿ ਮੇਰੇ ਵਿਸਥਾਰ ਦਾ ਕੋਈ ਅੰਤ ਨਹੀਂ।

20. ਹੇ ਅਰਜਨ! ਮੈਂ ਸਭ ਜੀਵਾਂ ਵਿਚ ਵਸਣ ਵਾਲੀ ਆਤਮਾ ਹਾਂ ਤੇ ਸਭ ਭੂਤਾਂ ਦਾ ਆਦਿ, ਮੱਧ ਤੇ ਅੰਤ ਹਾਂ।

21. ਮੈਂ ਅਦਿਤਯ ਦੇ ਬਾਰ੍ਹਾਂ ਪੁਤਰਾਂ ਵਿਚ ਵਿਸ਼ਨੂੰ ਹਾਂ, ਅਰਥਾਤ ਬਾਮ੍ਹਣ ਅਵਤਾਰ ਪ੍ਰਕਾਸ਼ਕ ਵਸਤੂਆਂ ਵਿਚ ਸੂਰਜ ਹਾਂ, ਹਵਾਵਾਂ ਵਿਚ ਪਰੀਚ ਹਾਂ ਅਤੇ ਨਛਤਰਾਂ ਵਿਚ ਚੰਦਰਮਾ ਹੈ।

22. ਮੈਂ ਵੇਦਾਂ ਵਿਚ ਸਾਮਵੇਦ ਹਾਂ, ਦੇਵਤਿਆਂ ਵਿਚ ਇੰਦ੍ਰ ਹਾਂ, ਇੰਦ੍ਰੀਆਂ ਵਿਚ ਮਨ ਅਤੇ ਭੂਤ ਪ੍ਰਾਣੀਆਂ ਵਿਚ ਚੇਤਨਤਾ ਅਰਥਾਤ ਗਿਆਨਸ਼ਕਤ ਹਾਂ।

23. ਮੈਂ ਗਿਆਰ੍ਹਾਂ ਰੁਦਰਾ ਵਿਚ ਸ਼ੰਕਰ, ਅਤੇ ਯਖਸ਼ ਤਥਾ ਰਾਖਸ਼ਾਂ ਵਿਚ ਧਨ ਦਾ ਸੁਆਮੀ ਕੁਬੇਰ ਅਤੇ ਅੱਠ ਵਸਤੂਆਂ ਵਿਚ ਅਗਨੀ ਤੇ ਸਿਖਰ ਵਾਲੇ ਪ੍ਰਬਤਾਂ ਵਿਚ ਸੁਮੇਰ ਹਾਂ।

24. ਹੇ ਪਾਰਥ! ਪ੍ਰੋਹਤਾਂ ਵਿਚੋਂ ਮੈਨੂੰ ਦੇਵਤਿਆਂ ਦਾ ਪਰੋਹਤ ਬ੍ਰਹਸਪਤੀ ਜਾਣ, ਸੈਨਾਪਤੀਆਂ ਵਿਚ ਸੁਆਮੀ ਕਾਰਤਕ ਜਾਣ ਅਤੇ ਝੀਲਾਂ ਵਿਚ ਮੈਂ ਸਮੁੰਦਰ ਹਾਂ।

25. ਮੈਂ ਮਹਾਂਰਿਸ਼ੀਆਂ ਵਿਚ ਭ੍ਰਿਗੂ ਹਾਂ, ਵਾਕਾਂ ਵਿਚੋਂ ਇਕ ਅੱਖਰੀ (ਓਅੰਕਾਰ) ਹਾਂ ਅਤੇ ਸਭ ਪ੍ਰਕਾਰ ਦੇ ਯੱਗਾਂ ਵਿਚ ਜਪ ਯੱਗ, ਸਥਿਰ ਰਹਿਣ ਵਾਲਿਆਂ ਵਿਚੋਂ ਮੈਂ ਹਿਮਾਲਿਆ ਪਰਬਤ ਹਾਂ।

26. ਬ੍ਰਿਛਾਂ ਵਿਚੋਂ ਮੈਂ ਪਿੱਪਲ ਦਾ ਦਰਖਤ ਹਾਂ, ਦੇਵ ਰਿਸ਼ੀਆਂ ਵਿਚ ਮੈਂ ਨਾਰਦ ਹਾਂ, ਗੰਧਰਵਾਂ ਵਿਚੋਂ ਚਿਤਰਥ ਅਤੇ ਸਿੱਧਾਂ ਵਿਚ ਕਪਲਮੁਨੀ ਹਾਂ।

27. ਘੋੜਿਆਂ ਵਿਚੋਂ ਉਚ ਸ਼੍ਰਵਾ, ਹਾਥੀਆਂ ਵਿਚੋਂ ਐਰਾਵਤ ਅਤੇ ਮਨੁੱਖ ਵਿਚ ਰਾਜਾ ਮੈਨੂੰ ਹੀ ਜਾਣ।

28. ਹਥਿਆਰਾਂ ਵਿਚੋਂ ਮੈਂ ਬਜ੍ਰ, ਗਊਆਂ ਵਿਚੋਂ ਕਾਮਧੇਨ, ਪੈਦਾ ਕਰਨ ਵਾਲਿਆਂ ਵਿਚ ਕਾਮਦੇਵ ਤੇ ਸੱਪਾਂ ਵਿਚ ਵਾਸਕਿ ਹਾਂ।

29. ਮੈਂ ਨਾਗਾਂ ਵਿਚੋਂ ਸ਼ੇਸ਼ ਨਾਗ ਹਾਂ, ਜਲਚਰਾਂ ਵਿਚੋਂ ਵਰੁਣ, ਪਿਤਰਾਂ ਵਿਚੋਂ ਪ੍ਰਤੇਸ਼ਅਰ ਤੇ ਦੰਡ ਧਾਰੀਆਂ ਵਿਚੋਂ ਯਮਰਾਜ ਹਾਂ।

30. ਮੈਂ ਦੈਂਤਾਂ ਵਿਚੋਂ ਹਰਨਾਖਸ਼, ਗਿਣਤੀ ਕਰਨ ਵਾਲਿਆਂ ਵਿਚੋਂ ਸਮਯ, ਚੌਪਾਇਆਂ ਵਿਚੋਂ ਸ਼ੇਰ ਤੇ ਪੰਛੀਆਂ ਵਿਚੋਂ ਗਰੁੜ ਹਾਂ।

31. ਮੈਂ ਪਵਿੱਤਰ ਕਰਨ ਵਾਲਿਆਂ ਵਿਚੋਂ ਹਵਾ, ਸ਼ਸਤਰਧਾਰੀਆਂ ਵਿਚੋਂ ਰਾਮ, ਮੱਛਾਂ ਵਿਚੋਂ ਮਗਰਮੱਛ ਅਤੇ ਨਦੀਆਂ ਵਿਚੋਂ ਗੰਗਾ ਹਾਂ।

32. ਹੇ ਅਰਜਨ! ਮੈਂ ਉਤਪਤੀਆਂ ਵਿਚੋਂ ਆਦਿ, ਮੱਧ ਤੇ ਅੰਤ ਹਾਂ, ਵਿਦਿਆ ਵਿਚੋਂ ਮੈਂ ਅਧਿਆਤਮ ਵਿਦਿਆ ਹਾਂ ਅਤੇ ਵਾਦ ਕਰਨ ਵਾਲਿਆਂ ਵਿਚ ਮੈਂ ਵਾਦੀ ਹਾਂ।

33. ਅਖਰਾਂ ਵਿਚੋਂ ਮੈਂ ਆਕਾਰ ਹਾਂ, ਸਮਾਸਾਂ ਵਿਚੋਂ ਮੈਂ ਦ੍ਵੰਦ ਸਮਾਸ ਹਾਂ। ਅਬਨਾਸ਼ੀ ਕਾਲ ਮੈਂ ਹਾਂ, ਸਭ ਪਾਸੇ ਮੂੰਹ ਰੱਖਣ ਵਾਲਾ, ਕਰਮ ਫਲ ਦੇਣ ਵਾਲਾ ਮੈਂ ਹੀ ਹਾਂ।

34. ਸਭ ਦਾ ਅੰਤ ਕਰਨ ਵਾਲੀ ਮ੍ਰਿਤੂ ਮੈਂ ਹਾਂ, ਅੱਗੇ ਆਉਣ ਵਾਲਿਆਂ ਦੀ ਉਤਪਤੀ ਦਾ ਕਾਰਣ ਮੈਂ ਹਾਂ, ਇਸਤ੍ਰੀਆਂ ਵਿਚ ਮੈਂ ਕੀਰਤੀ, ਬਾਣੀ, ਸਿਮ੍ਰਤੀ ਬੁਧੀ, ਸਹਾਰਨ ਸ਼ਕਤੀ ਅਤੇ ਖਿਮਾ ਹਾਂ।

35. ਸਾਮਾਂ ਵਿਚੋਂ ਬ੍ਰਿਹਤ ਸਾਮ, ਛੰਦਾਂ ਵਿਚ ਗਾਇਤ੍ਰੀ, ਮਹੀਨਿਆਂ ਵਿਚੋਂ ਮਾਘ ਅਤੇ ਰੁਤਾਂ ਵਿਚੋਂ ਬਸੰਤ ਰੁੱਤ ਮੈਂ ਹੀ ਹਾਂ।

36. ਛਲ ਕਰਨ ਵਾਲਿਆਂ ਵਿਚ ਮੈਂ ਜੂਆ ਹਾਂ, ਤੇਜਸਵੀਆਂ ਵਿਚ ਮੈਂ ਤੇਜ ਹਾਂ, ਜਿੱਤਣ ਵਾਲਿਆਂ ਵਿਚ ਮੈਂ ਜਿੱਤ ਹਾਂ, ਨਿਸ਼ਚੇ ਕਰਨ ਵਾਲਿਆਂ ਵਿਚ ਮੈਂ ਨਿਸ਼ਚਾ ਹਾਂ ਅਤੇ ਸਤਵੰਤਿਆਂ ਵਿਚ ਮੈਂ ਸਤ ਹਾਂ।

37. ਕ੍ਰਿਸ਼ਨ ਵੰਸ਼ੀਆਂ ਵਿਚ ਮੈਂ ਵਾਸੁਦੇਵ ਹਾਂ, ਪਾਂਡਵਾਂ ਵਿਚੋਂ ਧਨੰਜਯ, ਮੁਨੀਆਂ ਵਿਚੋਂ ਵਿਆਸ ਤੇ ਕਵੀਆਂ ਵਿਚ ਸ਼ੰਕਰਾਚਾਰੀਆ ਕਵੀ ਭੀ ਮੈਂ ਹੀ ਹਾਂ।

38. ਦੰਡ ਦੇਣ ਵਾਲਿਆਂ ਵਿਚ ਦੰਡ ਸ਼ਕਤੀ ਮੈਂ ਹਾਂ, ਸ਼ਤਰੂ ਨੂੰ ਜਿੱਤਣ ਦੀ ਇੱਛਾ ਕਰਨ ਵਾਲਿਆਂ ਵਿਚ ਨੀਤੀ ਮੈਂ ਹਾਂ, ਛਿਪਣ ਯੋਗ ਚੀਜ਼ਾਂ ਵਿਚ ਮੋਨ ਮੈਂ ਹਾਂ, ਗਿਆਨੀਆਂ ਵਿਚ ਤਤ੍ਵ ਗਿਆਨ ਮੈਂ ਹਾਂ।

39. ਹੇ ਅਰਜਨ! ਸਭ ਜੀਵਾਂ ਦਾ ਬੀਜ ਮੈਂ ਹਾਂ ਭਾਵ ਮੇਰੇ ਤੋਂ ਬਾਹਰ ਕੋਈ ਵੀ ਕੁਝ ਵੀ ਨਹੀਂ ਹੈ। ਸਭ ਕੁਝ ਮੇਰਾ ਹੀ ਸਰੂਪ ਹੈ।

40. ਹੇ ਪਰੰਤਪ! ਮੇਰੀਆਂ ਈਸ਼ਵਰੀ ਵਿਭੂਤੀਆਂ ਦਾ ਕੋਈ ਅੰਤ ਨਹੀਂ, ਇਹ ਜੋ ਕੁਝ ਮੈਂ ਕਿਹਾ ਹੈ ਇਹ ਮੇਰੀਆਂ ਅਨੰਤ ਵਿਭੂਤੀਆਂ ਦਾ ਸੰਖੇਪ ਮਾਤਰ ਹੈ।

ਇਨ੍ਹਾਂ ਸ਼ਲੋਕਾਂ ਵਿਚ ਪ੍ਰਮਾਤਮਾ ਦੀਆਂ ਸ਼ਕਤੀਆਂ ਵਿਭੂਤੀਆਂ ਤੇ ਪ੍ਰਕਾਸ਼ ਦਾ ਵਰਨਣ ਕੀਤਾ ਗਿਆ ਹੈ। ਸ਼ਬਦ ਵਿਭੂਤੀ ਤੋਂ ਭਾਵ ਹੈ ਵਿਜੈ ਅਨੰਦ ਤੇ ਸ਼ਕਤੀ। ਸਵੈ ਸਥਾਪਤ ਸੱਤ ਸੂਰਜ ਤੋਂ ਲੈ ਕੇ ਛੋਟੇ ਤੋਂ ਛੋਟੇ ਕਣ ਵਿਚ ਸਮਾਈ ਹੋਈ ਹੈ, ਸੰਸਾਰ ਦੀ ਹਰ ਵਸਤੂ ਵਿਚ ਵਿਚਰ ਰਹੀ ਹੈ ਪਰ ਆਮ ਮਨੁੱਖ ਪ੍ਰਮਾਤਮਾ ਦਾ ਪ੍ਰਕਾਸ਼ ਕੇਵਲ ਥੋੜ੍ਹੀਆਂ ਜਿਹੀਆਂ ਚੀਜ਼ਾਂ ਵਿਚ ਹੀ ਦੇਖ ਸਕਦਾ ਹੈ, ਉਸ ਨੂੰ ਪ੍ਰਕਾਸ਼ ਕੇਵਲ ਮਜ਼ਹਬੀ ਚਿੰਨਾਂ ਵਿਚ ਹੀ ਦਿਸਦਾ ਹੈ। ਸੱਤ ਤਾਂ ਇਹ ਹੈ ਕਿ ਪ੍ਰਮਾਤਮਾ ਕਣ ਕਣ ਵਿਚ ਪਰੀਪੂਰਨ ਹੈ, ਉਸੇ ਸਮਾਚਿਤਤਾ ਨਾਲ ਸਭ ਵਿਚ ਵਿਚਰ ਰਿਹਾ ਹੈ। ਆਮ ਮਨੁੱਖ ਲਈ ਇਹ ਸੱਚ ਮਹਿਸੂਸ ਕਰਨਾ ਔਖਾ ਹੈ।

ਸਾਡੇ ਵਿਸ਼ਵ ਵਿਚ ਬੇਅੰਤ ਵਸਤੂਆਂ ਹਨ, ਬੇਅੰਤ ਚੀਜ਼ਾਂ ਹਨ, ਇਸੇ ਕਰਕੇ ਪ੍ਰਮਾਤਮਾ ਦਾ ਪ੍ਰਕਾਸ਼ ਵੀ ਬੇਅੰਤ ਹੈ, ਕੋਈ ਥਾਂ ਉਸ ਦੇ ਪ੍ਰਕਾਸ਼ ਤੋਂ ਬਿਨਾਂ ਨਹੀਂ ਪਾਇਆ ਜਾ ਸਕਦਾ, ਉਹ ਇਕ ਹੀ ਹਰੇਕ ਦੀ ਤਹਿ ਵਿਚ, ਹਰੇਕ ਦੇ ਹਿਰਦੇ ਵਿਚ ਵਸ ਰਿਹਾ ਹੈ। ਉਹ ਹੀ ਆਦਿ ਹੈ, ਉਹ ਹੀ ਮੱਧ ਹੈ, ਉਹ ਹੀ ਅੰਤ ਹੈ, ਉਹ ਹੀ ਵਿਸ਼ਵ ਦਾ ਅੰਤ ਹੈ ਉਹ ਹੀ ਹਰੇਕ ਵਸਤੂ, ਹਰੇਕ ਦਾ ਸਵੈ ਹੈ। ਇਕ ਮਿੱਟੀ ਦਾ ਕਣ ਵੀ ਉਸ ਦੀ ਸ਼ਕਤੀ ਦਾ ਹੀ ਪ੍ਰਕਾਸ਼ ਹੈ। ਉਸ ਵਿਚ ਵੀ ਉਹ ਹੀ ਪਰੀਭਾਗ ਹੈ, ਉਸ ਵਿਚ ਵੀ ਉਸ ਦੀ ਪੂਰੀ ਸ਼ਕਤੀ ਹੈ। ਸਾਰਿਆਂ ਵਿਚ ਹੀ ਉਸ ਦਾ ਇਕ ਅਲੌਕਿਕ ਪਸਾਰਾ ਹੈ। ਜਿਹੜੇ ਇਸ ਸਤਿ ਨੂੰ ਸਮਝਣ ਦੇ ਅਸਮਰੱਥ ਹਨ ਉਨ੍ਹਾਂ ਲਈ ਹੀ ਇਥੇ ਸੱਤਰ ਤਰ੍ਹਾਂ ਦਾ ਪ੍ਰਮਾਤਮਾ ਦਾ ਪ੍ਰਕਾਸ਼ ਜਾ ਪ੍ਰਗਟਾਵਾ ਦੱਸਿਆ ਗਿਆ ਹੈ। ਇਹ ਪ੍ਰਮਾਤਮਾ ਦੀਆਂ ਸ਼ਕਤੀਆਂ ਦੀ ਇਕ ਮਿਸਾਲ ਹੈ। ਇਹ ਹਾਲੇ ਵੀ ਕੋਈ ਪੂਰੀ ਸੂਚੀ ਪੱਤਰ ਨਹੀਂ ਹੈ। ਇਹ ਅਰਜਨ ਦੇ ਪ੍ਰਸ਼ਨ ਦਾ ਉਤਰ ਹੈ ਕਿ ਕਿਸ ਨੂੰ ਆਪਣਾ ਧੇਅ ਮੰਨ ਕੇ ਸਮਾਧੀ ਲਗਾਈ ਜਾਵੇ, ਉਸ ਦੇ ਉਤਰ ਵਿਚ ਇਹ ਸੋਹਣੇ ਪ੍ਰਕਾਸ਼ ਦੀਆਂ ਵਸਤੂਆਂ ਗਿਣੀਆਂ ਗਈਆਂ ਹਨ। ਪਰ ਜਗਿਆਸੂ ਲਈ ਇਹ ਜ਼ਰੂਰੀ ਨਹੀਂ ਕਿ ਉਹ ਇਨ੍ਹਾਂ ਵਿਚੋਂ ਇਕ ਨੂੰ ਚੁਣੇ ਕਿਉਂਕਿ ਜਗਿਆਸੂ ਤਾਂ ਪਹਿਲਾਂ ਹੀ ਪ੍ਰਮਾਤਮਾ ਦੀ ਸਰਬਵਿਆਪਕਤਾ ਤੇ ਸਰਬਸ਼ਕਤੀਮਾਨ ਹੋਣ ਬਾਰੇ ਪੂਰੀ ਤਰ੍ਹਾਂ ਜਾਣੂੰ ਹੈ। ਉਹ ਜਾਣਦਾ ਹੈ ਕਿ ਪ੍ਰਮਾਤਮਾ ਮਿੱਟੀ ਦੇ ਛੋਟੇ ਜਿਹੇ ਇਕ ਕਣ ਤੋਂ ਲੈ ਕੇ ਵੱਡੀ ਤੋਂ ਵੱਡੀ ਚੀਜ਼ ਵਿਚ ਪੂਰੀ ਤਰ੍ਹਾਂ ਸਮਾਇਆ ਹੋਇਆ ਹੈ।

ਪਹਿਲਾਂ ਪਹਿਲਾਂ ਜਗਿਆਸੂ ਨੂੰ ਆਪਣਾ ਖਿੰਡਿਆ ਹੋਇਆ ਮਨ ਕਾਬੂ ਕਰਨਾ ਔਖਾ ਲਗਦਾ ਹੈ। ਉਨ੍ਹਾਂ ਲਈ ਗੁਰੂ ਕੋਈ ਇਕ ਠੋਸ ਵਸਤੂ ਜਾਂ ਦਿਖਦੀ ਮੂਰਤ ਤੇ ਧਿਆਨ ਲਗਾਉਣ ਲਈ ਦਸਦਾ ਹੈ, ਕੋਈ ਚਿੰਨ੍ਹ, ਕੋਈ ਰੋਸ਼ਨੀ, ਕੋਈ ਆਵਾਜ਼, ਕੁਝ ਵੀ ਹੋਵੇ, ਤਾਂ ਜੋ ਜਗਿਆਸੂ ਲਈ ਧਿਆਨ ਲਗਾਉਣਾ ਸੌਖਾ ਹੋ ਜਾਵੇ, ਉਹ ਆਪਣਾ ਮਨ ਇਕਾਗਰ ਕਰਕੇ ਉਸ ਪਾਸੇ ਲਗਾ ਸਕੇ। ਸਾਡੇ ਧਿਆਨ ਲਗਾਉਣ ਦੀ ਪ੍ਰਥਾ ਵਿਚ ਜਗਿਆਸੂ ਨੂੰ ਆਪਣੇ ਸ੍ਵਾਸਾਂ ਤੇ ਧਿਆਨ ਇਕਾਗਰ ਕਰਨ ਲਈ ਕਿਹਾ ਜਾਂਦਾ ਹੈ। ਇਸ ਨੂੰ ਇਸ ਗੱਲ ਲਈ ਜਾਣੂੰ ਕਰਾਇਆ ਜਾਂਦਾ ਹੈ ਕਿ ਸਾਰੇ ਪ੍ਰਾਣੀਆਂ ਦਾ ਆਧਾਰ ਪ੍ਰਾਣ ਹਨ, ਸ੍ਵਾਸਾਂ ਤੇ ਮਨ ਇਕਾਗਰ ਕਰਨ ਨਾਲ ਦੋ ਗੱਲਾਂ ਹੁੰਦੀਆਂ ਹਨ। ਪਹਿਲਾ – ਮਨ ਤੇ ਸ੍ਵਾਸਾਂ ਦਾ ਗਹਿਰਾ ਸਬੰਧ ਹੈ। ਸ੍ਵਾਸਾਂ ਤੇ ਮਨ ਇਕਾਗਰ ਕਰਨ ਨਾਲ ਸ੍ਵਾਸ ਬਿਲਕੁਲ ਸੌਖੇ ਹੋ ਜਾਂਦੇ ਹਨ, ਸ਼ਾਂਤ ਹੋ ਜਾਂਦੇ ਹਨ, ਮਨ ਵੀ ਸਥਿਰ ਹੋ ਜਾਂਦਾ ਹੈ। ਦੂਸਰਾ – ਜਗਿਆਸੂ ਇਸ ਗੱਲ ਤੋਂ ਜਾਣੂੰ ਹੋ ਜਾਂਦਾ ਹੈ ਕਿ ਕੇਵਲ ਇਕ ਵਾਈਟਲ ਫੋਰਸ (vital force) ਸਰੀਰ ਵਿਚ ਹੀ ਹੈ, ਜੋ ਸਾਰੇ ਪ੍ਰਾਣੀਆਂ ਦਾ ਆਧਾਰ ਹੈ, ਉਹ ਹਨ ਸ੍ਵਾਸ। ਇਸ ਗੱਲ ਦੀ ਸੋਝੀ ਹੋ ਜਾਣੀ ਕਿ ਸਭ ਪ੍ਰਾਣੀਆਂ ਦਾ ਆਧਾਰ ਕੇਵਲ ਇਕ ਹੀ ਹੈ, ਇਹ ਇਕ ਸਤਿ ਦੀ ਸੋਝੀ ਹੋ ਜਾਣੀ ਹੈ, ਇਸ ਨਾਲ ਉਹ ਸਭ ਨੂੰ ਓਨਾਂ ਹੀ ਪ੍ਰੇਮ ਕਰਨ ਲਗ ਪੈਂਦਾ ਹੈ ਜਿੰਨਾਂ ਆਪਣੇ ਆਪ ਨੂੰ।

ਕ੍ਰਿਸ਼ਨ ਜੀ ਨੇ ਬਹੁਤ ਸਾਰੀਆਂ ਚੋਣਾਂ ਬਦਲ ਬਦਲ ਕੇ ਦੱਸੀਆਂ ਕਿ ਕਿਨ੍ਹਾਂ ਤੇ ਧਿਆਨ ਲਗਾਇਆ ਜਾ ਸਕਦਾ ਹੈ, ਸੂਰਜ ਉਨ੍ਹਾਂ ਵਿਚੋਂ ਇਕ ਸੀ। ਕਈ ਗ੍ਰੰਥਾਂ ਵਿਚ ਸੂਰਜ ਤੇ ਟਿਕ ਟਿਕੀ ਲਗਾ ਕੇ ਦੇਖਣਾ ਦੱਸਿਆ ਗਿਆ ਹੈ ਪਰ ਉਹ ਨੇਤਰਾਂ ਲਈ ਹਾਨੀਕਾਰਕ ਹੋ ਸਕਦਾ ਹੈ ਤੇ ਨੇਤਰ ਖਤਮ ਵੀ ਹੋ ਸਕਦੇ ਹਨ। ਇਸ ਲਈ ਜਗਿਆਸੂ ਨੂੰ ਸੂਰਜ ਤੇ ਨਹੀਂ ਦੇਖਣਾ ਚਾਹੀਦਾ। ਗ੍ਰੰਥਾਂ ਵਿਚ ਲਿਖਿਆ ਹੋਇਆ ਹੈ ਕਿ ਕਿਵੇਂ ਸੂਰਜ ਵਲ ਦੇਖਿਆ ਜਾ ਸਕਦਾ ਹੈ ਪਰ ਧਿਆਨ ਲਗਾਉਣ ਲਈ ਕਿਸੇ ਚੰਗੇ ਗੁਰੂ ਦੀ ਦੇਖ ਰੇਖ ਹੇਠਾਂ ਹੀ ਇਹ ਸਿਖਣਾ ਚਾਹੀਦਾ ਹੈ। ਯੋਗ ਦਾ ਕੋਈ ਆਸਣ, ਕੋਈ ਵੀ ਕਸਰਤ, ਕੋਈ ਯੋਗ ਸਾਧਨ ਗੁਰੂ ਤੋਂ ਬਿਨਾਂ ਨਹੀਂ ਕਰਨਾ ਚਾਹੀਦਾ ਭਾਵੇਂ ਉਹ ਹੱਠ ਯੋਗ ਹੋਵੇ, ਭਾਵੇਂ ਪ੍ਰਾਣਾਯਾਮ ਹੋਵੇ ਤੇ ਭਾਵੇਂ ਰਾਜ ਯੋਗ ਹੋਵੇ।

ਕ੍ਰਿਸ਼ਨ ਜੀ ਦੀ ਡੂੰਘੀ ਸਿਖਿਆ ਲੈਣ ਤੋਂ ਬਾਅਦ ਅਰਜਨ ਹੁਣ ਧਿਆਨ ਲਗਾਉਣ ਦਾ ਅਨੁਭਵ ਲੈਣਾ ਚਾਹੁੰਦਾ ਹੈ। ਮਹਾਂਪੁਰਖਾਂ ਦਾ ਅਨੁਭਵ ਧਿਆਨ ਦੇ ਮਾਰਗ ਤੇ ਜਗਿਆਸੂ ਦੀ ਸਹਾਇਤਾ ਕਰਦਾ ਹੈ। ਗ੍ਰੰਥ ਦਸਦੇ ਹਨ ਕਿ ਸਭ ਤੋਂ ਪਹਿਲਾਂ ਜਗਿਆਸੂ ਨੂੰ ਵਿਸ਼ਵ ਦਾ ਗਿਆਨ ਹੋਣਾ ਚਾਹੀਦਾ ਹੈ, ਬ੍ਰਹਿਮੰਡ ਦਾ ਗਿਆਨ ਹੋਣਾ ਚਾਹੀਦਾ ਹੈ, ਬ੍ਰਹਮਾ ਦਾ ਗਿਆਨ ਹੋਣਾ ਚਾਹੀਦਾ ਹੈ ਜਿਥੋਂ ਇਹ ਸੰਸਾਰ ਪੈਦਾ ਹੋਇਆ ਹੈ ਜਿਹੜਾ ਇਸ ਨੂੰ ਚਲਾ ਰਿਹਾ ਹੈ ਤੇ ਜਿਥੇ ਇਸ ਨੇ ਜਾ ਕੇ ਮਿਟਣਾ ਹੈ। ਮਨੁੱਖ, ਪੰਛੀ, ਜਾਨਵਰ ਉਨ੍ਹਾਂ ਦਾ ਸਾਡੇ ਨਾਲ ਡੂੰਘਾ ਸਬੰਧ ਹੈ – ਇਸ ਸਭ ਕੁਝ ਦੀ ਭਾਵੇਂ ਇਕ ਦਮ ਤਾਂ ਸਿਮਰਨ ਕਰਨ ਲਈ ਲੋੜ ਨਹੀਂ ਪਰ ਇਨ੍ਹਾਂ ਦੀ ਡੂੰਘੀ ਤੇ ਠੀਕ ਫਿਲੌਸਫੀ ਤੋਂ ਬਿਨਾਂ ਸਿਮਰਨ ਸਾਧਨਾ ਅਧੂਰੀ ਹੈ।

ਪ੍ਰਮਾਤਮਾ ਸਭ ਦਾ ਪਿਤਾ ਹੈ ਜਿਥੋਂ ਸਾਰੇ ਸੰਸਾਰ ਦਾ ਆਦਿ ਹੋਇਆ ਹੈ, ਜਿਹੜਾ ਸਭ ਦਾ ਪਾਲਣਹਾਰ ਹੈ ਤੇ ਉਸ ਵਿਚ ਹੀ ਸਭ ਨੇ ਅੰਤ ਨੂੰ ਮਿਲ ਜਾਣਾ ਹੈ, ਉਹ ਹੀ ਸਭ ਦਾ ਸ੍ਰੋਤ ਹੈ। ਸੰਸਾਰ ਦੀ ਕੋਈ ਵੀ ਵਸਤੂ ਉਸ ਇਕ ਪਰਮ ਸ਼ਕਤੀ ਤੋਂ ਪਰ੍ਹੇ ਨਹੀਂ, ਉਸ ਤੋਂ ਬਾਹਰ ਨਹੀਂ। ਜਿਹੜੀ ਵਸਤੂ ਉਸ ਦਾ ਵਿਸ਼ੇਸ਼ ਪ੍ਰਕਾਸ਼, ਵਿਸ਼ੇਸ਼ ਵਿਭੂਤੀ ਸਮਝੀ ਜਾਂਦੀ ਹੈ ਜਿਵੇਂ ਸੂਰਜ ਚੰਦਰਮਾ, ਤਾਰੇ, ਸਾਗਰ, ਇਨ੍ਹਾਂ ਸਭ ਵਿਚ ਵੀ ਅਨੰਤ ਦੀ ਉਹ

(ਬਾਕੀ ਪੰਨਾ 64 ਤੇ)

# ਅਬਿਨਾਸ਼ੀ ਜੋਤ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*ਲੜੀ ਜੋੜਨ ਲਈ ਦੇਖੋ, ਅਗਸਤ ਅੰਕ, ਪੰਨਾ - 48 )*

ਸ਼ਾਨ ..........................................।

***ਸਤਿਨਾਮ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!***

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***
***ਪੰਨਾ - 256***

***ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥***
***ਪੰਨਾ - 289***

***ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥***
***ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥***

***ਧਾਰਨਾ - ਤੁਝ ਬਿਨ ਕਵਨ ਹਮਾਰਾ,***
***ਮੇਰੇ ਪ੍ਰੀਤਮ ਪ੍ਰਾਨ ਅਧਾਰਾ -2, 2.***
***ਮੇਰੇ ਪ੍ਰੀਤਮ ਪ੍ਰਾਨ ਅਧਾਰਾ - 2, 2.***
***ਤੁਝ ਬਿਨ ਕਵਨ ਹਮਾਰਾ,.........2***

***ਤੁਝ ਬਿਨੁ ਕਵਨੁ ਹਮਾਰਾ॥***
***ਮੇਰੇ ਪ੍ਰੀਤਮ ਪ੍ਰਾਨ ਅਧਾਰਾ॥***
***ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ॥***
***ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ॥***
***ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ॥***
***ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ॥***
***ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ॥***
***ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ॥***
***ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ॥***
***ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ***
***ਜਨ ਨਾਨਕ ਪ੍ਰਿਅ ਸੰਗਿ ਮਿਰੀਆ।। ਪੰਨਾ - 206***

***ਧਾਰਨਾ - ਕੋਈ ਕਿਸੇ ਦਾ ਕਿਸੇ ਦੈ ਕੋਈ,***
***ਮੇਰਾ ਤੂੰ ਹੈ ਇਕੋ ਮਾਲਕਾ -2, 2.***
***ਮੇਰਾ ਤੂੰ ਹੈ ਜੀ, ਇਕੋ ਮਾਲਕਾ -2, 2.***
***ਕੋਈ ਕਿਸੇ ਦਾ ਕਿਸੇ ਦੈ ਕੋਈ, .....- 2.***

***ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥***
***ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥***
***ਪੰਨਾ - 792***

***ਧਾਰਨਾ - ਹਰਿ ਕੇ ਸੇਵਕ ਜੋ ਹਰਿ ਭਾਏ,***
***ਤਿਨ ਕੀ ਕਥਾ ਨਿਰਾਰੀ ਰੇ -2, 2.***
***ਤਿਨ ਕੀ ਕਥਾ ਨਿਰਾਰੀ ਰੇ -2, 2.***
***ਹਰਿ ਕੇ ਸੇਵਕ ਜੋ ਹਰਿ ਭਾਏ,..-2,***

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥***
***ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥***
***ਪੰਨਾ - 855***

ਪਰਵਾਨ ਹੋਈਆਂ ਰੂਹਾਂ ਦਾ ਜੋ ਜੀਵਨ ਹੈ ਉਹ ਸੰਸਾਰ ਦੇ ਬੰਦਿਆਂ ਨਾਲੋਂ ਬਿਲਕੁਲ ਨਿਆਰਾ ਹੁੰਦਾ ਹੈ, ਹਰ ਗੱਲ ਉਨ੍ਹਾਂ ਦੀ ਨਿਆਰੀ ਹੋਇਆ ਕਰਦੀ ਹੈ, ਜੋ ਜੀਵਨ ਨੂੰ ਸੇਧ ਦਿੰਦੀ ਹੈ, ਬੜੀ ਦੇਰ ਤੱਕ ਕਾਇਮ ਰਹਿੰਦੀ ਹੈ, ਹਨ੍ਹੇਰੇ ਸੰਸਾਰ ਅੰਦਰ ਪ੍ਰਕਾਸ਼ (light house) ਬਣ ਕੇ ਅਗਵਾਈ ਕਰਦੀ ਹੈ। ਹਜ਼ਾਰਾਂ ਹੀ ਜੀਵਨਾਂ ਨੂੰ ਪਤਿਤ ਹੋਣ ਤੋਂ ਬਚਾਉਂਦੀ ਹੈ, ਸੋ ਐਸੀ ਇਕ ਨਿਆਰੀ ਕਥਾ ਦਾ ਆਪਾਂ ਪਿਛਲੇ ਕਈ ਦੀਵਾਨਾਂ ਤੋਂ ਜ਼ਿਕਰ ਕਰਦੇ ਆ ਰਹੇ ਹਾਂ। ਉਹ ਇਹ ਸੀ ਕਿ ਗੁਰੂ ਅੰਗਦ ਸਾਹਿਬ ਮਹਾਰਾਜ ਕਿਸ ਤਰੀਕੇ ਦੇ ਨਾਲ ਐਡੀ ਪਦਵੀ ਨੂੰ ਪਹੁੰਚੇ ਜਦੋਂ ਕਿ ਇਕ ਸਧਾਰਨ ਜੀਵਨ ਜੀਉਂ ਰਹੇ ਸਨ। ਅਸਾਡਾ ਤੇ ਉਨ੍ਹਾਂ ਦਾ ਜੇ ਅਸੀਂ ਫਰਕ ਦੇਖੀਏ ਤਾਂ ਬਹੁਤ ਹੈ। ਅਸੀਂ ਜਿਹੜੇ ਸਤਿਸੰਗ 'ਚ ਬੈਠੇ ਹਾਂ, ਸਾਨੂੰ ਜਮਾਂਦਰੂ ਪਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗਣਾ ਹੈ, ਗੁਰੂ ਨਾਨਕ ਪਾਤਿਸ਼ਾਹ ਜੀ ਨੂੰ ਗੁਰੂ ਮੰਨਣਾ ਹੈ। ਗੁਰੂ ਦਸ਼ਮੇਸ਼ ਪਿਤਾ ਦੇ ਬਾਰੇ ਅਸੀਂ ਸੁਣਦੇ ਆਏ ਹਾਂ, ਬਾਣੀ ਸੁਣਦੇ ਆਏ ਹਾਂ ਤੇ ਸਾਡੇ ਵਿਰਸੇ ਵਿਚ ਆਇਆ ਹੈ ਕਿ ਮੇਰਾ ਪਿਤਾ ਵੀ ਸਿੱਖੀ ਵਿਚ ਸੀ, ਦਾਦਾ ਵੀ ਸਿੱਖੀ ਵਿਚ ਸੀ, ਪੜਦਾਦਾ ਵੀ ਸਿੱਖੀ ਵਿਚ ਸੀ ਪਰ ਉਨ੍ਹਾਂ ਦੇ ਵਿਰਸੇ ਵਿਚ ਤਾਂ ਇਹ ਗੱਲ ਆਈ ਹੀ ਨਹੀਂ ਸੀ। ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਨੂੰ ਕੇਵਲ ਨੇਤਰਾਂ ਵਾਲੇ ਹੀ ਜਾਣਦੇ ਸਨ, ਅੰਨ੍ਹਾ ਸੰਸਾਰ ਨਹੀਂ ਸੀ ਜਾਣਦਾ, ਕੋਲ ਰਹਿਣ ਵਾਲੇ ਨਹੀਂ ਸਨ ਜਾਣਦੇ। ਸਗੋਂ ਬਹੁਤ ਸਾਰੀਆਂ ਊਜਾਂ ਲਾਉਂਦੇ ਸਨ - ਕੋਈ ਕਹਿੰਦਾ ਸੀ ਇਹ ਕੁਰਾਹੀਆ ਹੈ; ਇਸ ਨੇ ਆਪਣਾ ਅੱਡ ਰਸਤਾ ਤੋਰ ਦਿਤਾ, ਵੇਦਾਂ ਤੋਂ, ਸਾਸ਼ਤਰਾਂ ਤੋਂ ਵਿਰੁੱਧ ਗੱਲ ਕਰ ਰਿਹਾ ਹੈ, ਸ਼ਰ੍ਹਾ ਤੋਂ ਉਲਟ ਗੱਲ ਕਰ ਰਿਹਾ ਹੈ ਤੇ ਕਈ ਉਨ੍ਹਾਂ ਨੂੰ ਕਹਿੰਦੇ ਸੀ ਕਿ ਇਹ ਸੰਸਾਰ ਦੇ ਅੰਦਰ ਭੂਤਨਾ ਪੈਦਾ ਹੋ ਗਿਆ, ਕੋਈ ਕਹਿੰਦਾ ਸੀ ਬੇਤਾਲਾ ਹੈ, ਬੇਤਾਲਾ ਵੱਡੇ ਭੂਤ ਨੂੰ ਕਹਿੰਦੇ ਨੇ। ਕਾਰਨ ਕੀ ਸੀ? ਜਦੋਂ ਆਦਮੀ ਕਿਸੇ ਦਲੀਲ ਦੇ ਵਿਚੋਂ ਹਾਰ ਜਾਵੇ, ਉਹ ਝੁੰਜਲਾਹਟ ਵਿਚ ਆ ਜਾਇਆ ਕਰਦਾ ਹੈ ਤੇ ਫੇਰ ਉਹ ਦੋ ਕੰਮ ਕਰਦਾ ਹੈ; ਜਾਂ ਤਾਂ ਲੜਾਈ ਕਰਿਆ ਕਰਦਾ ਹੈ ਤੇ ਜਾਂ ਫੇਰ ਨਿੰਦਿਆ ਕਰਿਆ ਕਰਦਾ ਹੈ।

ਸੋ ਗੁਰੂ ਨਾਨਕ ਪਾਤਸ਼ਾਹ ਨੇ ਇਥੇ ਆ ਕੇ ਜੋ ਰਸਤਾ ਦੱਸਿਆ ਉਹ ਬਿਲਕੁਲ ਸਰਲ ਸੀ। ਜੇ ਆਪ ਗੰਗਾ ਦੇ ਇਸ਼ਨਾਨ ਵਾਸਤੇ ਹਰਿਦੁਆਰ ਗਏ ਨੇ ਤਾਂ ਉਥੇ ਆਮ ਲੋਕਾਂ ਦੇ ਅੰਦਰ ਇਕ ਭਾਵਨਾ ਕੰਮ ਕਰ ਰਹੀ ਸੀ ਕਿ ਅਸੀਂ ਸੂਰਜ ਨੂੰ ਪਾਣੀ ਦੇਈਏ। ਗੁਰੂ ਨਾਨਕ ਪਾਤਸ਼ਾਹ ਸਮਝਦੇ ਸੀ ਕਿ ਸੂਰਜ ਜੋ ਹੈ ਉਹ ਹਾਈਡ੍ਰੋਜਨ ਦੇ ਵਿਸਫੋਟ ਨੇ, ਇਕ ਅੱਗ ਦਾ ਗੋਲਾ ਹੈ ਜਿਸ ਦੀਆਂ ਲਾਟਾਂ ਪੰਜਾਹ ਲੱਖ ਮੀਲ ਤੱਕ ਜਾਂਦੀਆਂ ਹਨ। ਚੰਦ ਅਸਾਥੋਂ ਦੋ ਲੱਖ ਮੀਲ ਦੇ ਕਰੀਬ ਦੂਰ ਹੈ ਤੇ ਪੰਜਾਹ ਲੱਖ ਦੂਰ ਲਾਟਾਂ ਜਾਂਦੀਆਂ ਹਨ। ਜੇ ਕੋਈ ਚੀਜ਼ ਉਸ ਦੇ ਨੇੜੇ ਚਲੀ ਜਾਵੇ ਤਾਂ ਸੂਰਜ ਵਿਚ ਐਨੀ ਚੁੰਬਕ

ਸ਼ਕਤੀ ਹੈ ਕਿ ਉਸੇ ਵੇਲੇ ਉਸ ਚੀਜ਼ ਨੂੰ ਖਤਮ ਕਰ ਦੇਵੇਗਾ, ਜਲ ਜਾਏਗਾ, ਕੁਝ ਵੀ ਨਹੀਂ ਰਹੇਗਾ, energy (ਸ਼ਕਤੀ) ਵਿਚ convert (ਬਦਲ) ਕਰ ਦੇਵੇਗਾ ਤੇ ਪਾਣੀ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ। ਕੋਈ ਐਸੀ ਹੋਰ ਚੀਜ਼ ਨਹੀਂ ਸੀ ਜੇ ਅਸੀਂ ਇਹ ਵੀ ਗੱਲ ਕਹੀਏ ਕਿ ਉਤੇ ਨੂੰ ਜਦੋਂ ਐਨੇ ਬੰਦੇ ਪਾਣੀ ਮਾਰਨ ਤਾਂ ਹਵਾ ਠੰਡੀ ਹੋ ਜਾਂਦੀ ਹੈ। ਹਵਾ ਤਾਂ, ਕੱਲ੍ਹ ਦਾ ਮੀਂਹ ਪੈਂਦਾ ਸੀ, ਹੁਣ ਫੇਰ ਗਰਮ ਹੋਣ ਲੱਗ ਪਈ ਹੈ। ਸੋ ਕੁਦਰਤ ਨੇ ਆਪਣਾ ਇੰਤਜ਼ਾਮ ਆਪ ਕਰਿਆ ਹੋਇਆ ਹੈ। ਸੋ ਮਹਾਰਾਜ ਜੀ ਨੇ ਇਸ ਨੂੰ ਇਕ ਵਹਿਮਪ੍ਰਸਤੀ ਜਾਣਿਆ ਕਿ ਵਹਿਮ ਦੇ ਵਿਚ ਦੁਨੀਆਂ ਪੈ ਗਈ, ਗੱਲ ਸਮਝਦੇ ਨਹੀਂ।

ਚੰਦ ਤੇ ਸੂਰਜ ਦੋਵੇਂ ਗ੍ਰਹਿ ਹਨ। ਸੂਰਜ ਦੇ ਦੁਆਲੇ ਅਸੀਂ (ਧਰਤੀ ਸਮੇਤ) ਘੁੰਮਦੇ ਹਾਂ ਤੇ ਚੰਦ ਸਾਡੀ ਧਰਤੀ ਦੁਆਲੇ ਘੁੰਮਦਾ ਹੈ ਤੇ ਇਨ੍ਹਾਂ ਦੇ ਅਭਿਮਾਨੀ ਦੇਵਤਾ ਹਨ ਪਰ ਉਨ੍ਹਾਂ ਨੂੰ ਪਾਣੀ ਦੀ ਤਾਂ ਲੋੜ ਨਹੀਂ, ਪਾਣੀ ਤਾਂ ਬੇਅੰਤ ਹੈ, ਪਾਣੀ ਉਹ ਪੀਂਦੇ ਵੀ ਨਹੀਂ ਕਿਉਂਕਿ anti-matter (ਬਿਨਾ-ਮਾਦੇ ਤੋਂ) ਸੰਸਾਰ ਹੈ ਉਹ super matter (ਮਾਦੇ ਤੋਂ ਪਰ੍ਹੇ) ਦੇ ਬਣੇ ਹੋਏ ਨੇ। ਉਨ੍ਹਾਂ ਨੂੰ ਭੁੱਖ ਪਿਆਸ ਨਹੀਂ ਲਗਦੀ।

ਸੋ ਗੁਰੂ ਨਾਨਕ ਪਾਤਸ਼ਾਹ ਇਨ੍ਹਾਂ ਸਾਰੀਆਂ ਗੱਲਾਂ 'ਚੋਂ ਕੱਢਣ ਵਾਸਤੇ ਉਥੇ ਇਸ਼ਨਾਨ ਕਰਨ ਲੱਗੇ ਜਿਥੇ ਵੱਡੇ-ਵੱਡੇ ਸਾਧੂ-ਮਹਾਤਮਾ ਕਰ ਰਹੇ ਸੀ, ਉਸ ਪੌੜੀ ਤੇ ਗਏ ਕਿਉਂਕਿ ਆਪ ਦਾ ਭੇਖ ਵੀ ਉਸੇ ਤਰ੍ਹਾਂ ਦਾ ਸੀ, ਨਹੀਂ ਤਾਂ ਵੜਨ ਨਹੀਂ ਸੀ ਦੇਣਾ। ਮਹਾਰਾਜ ਜੀ ਨੇ ਇਸ ਕਰਕੇ ਹੀ ਭੇਖ ਧਾਰਿਆ ਸੀ ਕਿ ਸੰਤ ਮਹਾਤਮਾ ਗ੍ਰਹਿਸਤੀਆਂ ਨਾਲ ਗੱਲ ਨਹੀਂ ਕਰਦੇ ਸਨ ਕਿ ਇਸ ਦੇ ਗ੍ਰਹਿਸਤੀ ਬਸਤ੍ਰ ਪਹਿਨੇ ਹੋਏ ਨੇ। ਸੋ ਉਸ ਤਰ੍ਹਾਂ ਦਾ ਹੀ ਬਣ ਕੇ ਜਾਂਦੇ ਸੀ, ਤਾਂ ਗੱਲ ਕਰਦੇ ਸੀ ਉਹ। ਜਦੋਂ ਆਪ ਪਾਣੀ ਵਿਚ ਵੜੇ, ਆਪ ਨੇ ਪਾਣੀ ਪੱਛਮ ਨੂੰ ਸੁੱਟਣਾ ਸ਼ੁਰੂ ਕਰ ਦਿਤਾ, ਸੂਰਜ ਵੱਲ ਪਿੱਠ ਕਰ ਲਈ। ਬਹੁਤ ਕਾਹਲੀ ਦੇ ਨਾਲ ਪਾਣੀ ਉਪਰ ਨੂੰ ਮਾਰ ਰਹੇ ਨੇ - ਪੌੜੀਆਂ ਵੱਲ ਨੂੰ। ਇਕ ਨੇ ਦੇਖਿਆ, ਦੂਜੇ ਨੇ ਦੇਖਿਆ ਤਾਂ ਗੱਲ ਕਰੀ ਕਿ ਇਸ ਨੂੰ ਕੀ ਹੋਇਆ ਹੋਇਆ ਹੈ, ਇਹ ਏਧਰ ਨੂੰ ਪਾਣੀ ਸੁਟਦਾ ਹੈ। ਵੱਡੇ-ਵੱਡੇ ਉਥੇ ਦੇ ਜਿਹੜੇ ਸੰਤ ਸੀ - ਪੁਜਾਰੀ, ਉਨ੍ਹਾਂ ਦੇ ਧਿਆਨ ਵਿਚ ਆ ਗਿਆ ਕਿ ਆਹ ਬੰਦਾ ਆਪ ਮੁਹਾਰੇ ਪਾਣੀ ਸੁੱਟੀ ਜਾਂਦਾ ਹੈ, ਉਨ੍ਹਾਂ ਨੇ ਕਿਹਾ ਕਿ ਬਾਬਾ! ਤੂੰ ਏਧਰ ਨਾ ਪਾਣੀ ਸੁੱਟ, ਏਧਰ ਦੇਹ। ਮਹਾਰਾਜ ਜੀ ਨੇ ਕਿਸੇ ਦੀ ਨਹੀਂ ਸੁਣੀ, ਪਾਣੀ ਸੁੱਟੀ ਜਾਂਦੇ ਨੇ, ਬਹੁਤ ਤੇਜ਼ੀ ਨਾਲ ਸੁੱਟੀ ਜਾਂਦੇ ਨੇ। ਅਖੀਰ ਕਈਆਂ ਨੇ ਇਕੱਠੇ ਹੋ ਕੇ ਕਿਹਾ ਕਿ ਇਹ ਤੂੰ ਕੀ ਕਰਨ ਲੱਗਿਆ ਹੋਇਆ ਹੈਂ, ਸਾਹੋ-ਸਾਹ ਹੋਇਆ ਪਿਆ ਹੈਂ ਤੇ ਪਾਣੀ ਏਧਰ ਨੂੰ ਸੁੱਟ ਰਿਹਾ ਹੈਂ, ਤੇ ਜਦੋਂ ਲੋਕ ਦੋ ਉਂਜਲ ਸੁਟਦੇ ਨੇ, ਤੂੰ ਦਸ ਸੁੱਟ ਦਿੰਦਾ ਹੈਂ। ਆਪ ਨੇ ਕਿਹਾ, "ਤੁਸੀਂ ਮੈਨੂੰ ਸਮਝਾਓ ਪਹਿਲਾਂ ਕਿ ਏਧਰ ਨੂੰ ਕਿਉਂ ਸੁੱਟਦੇ ਨੇ? ਮੈਂ ਤਾਂ ਸਮਝਿਆ ਹੀ ਨਹੀਂ ਅਜੇ ਤੱਕ, ਮੈਨੂੰ ਤੁਸੀਂ ਦੱਸੋ ਕਿ ਏਧਰ ਨੂੰ ਕਿਉਂ ਸੁਟਦੇ ਹੋ?"

ਉਸ ਵੇਲੇ ਸਾਰਿਆਂ ਦਾ ਧਿਆਨ ਏਧਰ ਹੋ ਗਿਆ ਕਿ ਇਸ ਨੂੰ ਅਜੇ ਤੱਕ ਨਹੀਂ ਪਤਾ ਕਿ ਪਾਣੀ ਕਿਉਂ ਦੇਈਦੈ। ਹੁਣ ਤਾਂ ਬੜੀਆਂ ਗੱਲਾਂ ਕੱਢ ਲਈਆਂ ਕਿ ਪਾਣੀ ਉਤੇ ਨੂੰ ਮਾਰ ਕੇ ਉਸ ਦੇ ਵਿਚੀਂ ਦੇਖੋ ਤਾਂ ਨਿਗਾਹ ਤੇਜ ਹੁੰਦੀ ਹੈ। ਹੋਣਾ ਹੈ ਕੋਈ ਮੈਡੀਕਲ ਨਾਲ ਸਬੰਧਿਤ, ਇਸ ਨੂੰ ਅਸੀਂ ਗਲਤ ਨਹੀਂ ਕਹਿੰਦੇ ਪਰ ਜੇ ਇਹ ਤਰੀਕਾ (process) ਠੀਕ ਹੈ ਤਾਂ ਪਾਣੀ ਦਾ ਇੰਤਜ਼ਾਮ ਕੀਤਾ ਜਾ ਸਕਦਾ ਹੈ ਕਿ ਲਗਾਤਾਰ ਪਾਣੀ ਡੁੱਲ੍ਹੇ, ਉਸ ਦੇ ਹੇਠਾਂ, ਜਿਸਦੀ ਨਿਗ੍ਹਾ ਕਮਜ਼ੋਰ ਹੈ, ਪਾਣੀ ਦੇ ਵਿਚੀਂ ਸੂਰਜ ਨੂੰ ਘੰਟਿਆਂ ਬੱਧੀ ਦੇਖਦੇ ਰਹਿਣ। ਉਂਜਲ ਦਾ ਪਾਣੀ ਕਿੰਨਾ-ਕੁ ਚਿਰ ਸਾਡੇ ਸਾਹਮਣੇ ਰਹੇਗਾ।

ਸੋ ਇਹ ਦਲੀਲਾਂ ਨੇ ਛੋਟੀਆਂ-ਛੋਟੀਆਂ, ਫੋਕਟ ਕਰਮਾਂ ਦੀਆਂ ਦਲੀਲਾਂ ਨੇ, ਕੋਈ ਵੱਡੀ ਬਾਤ ਨਹੀਂ ਹੈ ਪਰ ਆਦਮੀ ਦਾ ਵਿਸ਼ਵਾਸ ਹੁੰਦਾ ਹੈ ਉਸ ਨੂੰ ਵੀ ਵੰਗਾਰਨਾ ਠੀਕ ਨਹੀਂ ਹੁੰਦਾ ਜਦੋਂ ਤੱਕ ਕਿ ਉਸ ਨੂੰ ਬਦਲਾਓ ਵਿਚ ਕੋਈ ਨਵੀਂ ਚੀਜ਼ ਨਾ ਦਿਤੀ ਜਾਵੇ।

ਸੋ ਕਹਿਣ ਲੱਗੇ ਕਿ ਅਸੀਂ ਸੂਰਜ ਨੂੰ ਪਾਣੀ ਦਿੰਦੇ ਹਾਂ। ਮਹਾਰਾਜ ਜੀ ਕਹਿੰਦੇ, ਸੂਰਜ ਕਿੰਨੀ ਦੂਰ ਹੈ? ਉਨ੍ਹਾਂ ਨੇ ਉਸ ਵੇਲੇ ਦੇ ਹਿਸਾਬ ਨਾਲ ਦੱਸਿਆ ਕਿ ਕਰੋੜਾਂ ਮੀਲ ਦੂਰ ਹੈ। ਮਹਾਰਾਜ ਜੀ ਨੇ ਫੇਰ ਗੱਲ ਨਹੀਂ ਕੀਤੀ, ਤੇਜ਼-ਤੇਜ਼ ਪਾਣੀ ਸੁੱਟਣ ਲੱਗ ਗਏ।

ਉਹ ਕਹਿੰਦੇ, "ਭਾਈ! ਤੂੰ ਗੱਲ ਤਾਂ ਕਰ, ਇਹ ਪਾਣੀ

ਏਧਰ ਨੂੰ ਕਿਉਂ ਦਿੰਦਾ ਹੈਂ?"

ਮਹਾਰਾਜ ਕਹਿੰਦੇ, "ਹਟਾਓ ਨਾ ਮੈਨੂੰ! ਤੁਹਾਡਾ ਕਰੋੜਾਂ ਮੀਲ ਪਾਣੀ ਜੇ ਪਹੁੰਚ ਸਕਦਾ ਹੈ ਤਾਂ ਮੇਰੇ ਖੇਤ ਤਾਂ ਸਾਰੇ ਇਥੋਂ ਤਿੰਨ ਸੌ ਮੀਲ ਤੇ ਨੇ, ਧਾਨ ਬੀਜ ਕੇ ਆਇਆ ਹੋਇਆ ਹਾਂ ਮੈਂ, ਤੇ ਮੀਂਹ ਨਹੀਂ ਪਿਆ, ਇਸ ਲਈ ਮੈਂ ਛੇਤੀਂ-ਛੇਤੀਂ ਪਾਣੀ ਦੇ ਰਿਹਾਂ ਹਾਂ।"

ਇਕੱਠ ਹੋ ਗਿਆ ਬਹੁਤ ਵੱਡਾ, ਕਹਿੰਦੇ ਦੇਖੋ! ਇਹ ਬੰਦਾ ਕੀ ਕਹਿੰਦਾ ਹੈ? ਰੋਅਬਦਾਬ ਹੈ, ਚਿਹਰੇ ਤੇ ਜਲਾਲ ਹੈ। ਇਹ ਕੋਈ ਮਾਮੂਲੀ ਬੰਦੇ ਨਹੀਂ ਹਨ, ਜਿਧਰ ਨੂੰ ਦੇਖਦੇ ਨੇ ਫਤਹਿ ਹੀ ਕਰਦੇ ਜਾਂਦੇ ਨੇ। ਨੇਤਰਾਂ ਦੀ ਹੀ ਸ਼ਕਤੀ ਐਸੀ ਹੈ ਕਿ ਬੇਤਾਬ ਹੋ ਕੇ ਲਾਜਵਾਬ ਹੁੰਦੇ ਜਾਂਦੇ ਹਾਂ। ਗੱਲ ਸਮਝ 'ਚ ਨਹੀਂ ਆਉਂਦੀ। ਉਸ ਵੇਲੇ ਵੱਡੇ-ਵੱਡੇ ਸਾਧੂ ਪੰਡਤ ਆ ਗਏ ਜਿਹੜੇ ਧੁਰੰਦਰ ਵਿਦਵਾਨ ਸੀ। ਉਨ੍ਹਾਂ ਨੇ ਮਹਾਰਾਜ ਜੀ ਨਾਲ ਵਿਚਾਰ ਵਟਾਂਦਰਾ ਕੀਤਾ। ਸਾਰਿਆਂ ਦਾ ਵਹਿਮ ਮਹਾਰਾਜ ਜੀ ਨੇ ਦੂਰ ਕਰ ਦਿਤਾ। ਜਿਹੜੇ ਕੱਟੜ ਹੁੰਦੇ ਹਨ ਉਹ ਚਾਹੇ ਪ੍ਰਤੱਖ ਦੇਖ ਲੈਣ, ਇਹ ਆਪਣਾ ਨਜ਼ਰੀਆ ਨਹੀਂ ਛੱਡਿਆ ਕਰਦੇ ਇਨ੍ਹਾਂ ਕੋਲ excuse (ਬਹਾਨੇ) ਵਾਸਤੇ ਬਹੁਤ ਕਾਰਨ ਹੁੰਦੇ ਹਨ; ਕਹਿਣਗੇ, ਚੇਟਕੀ ਹੈ, ਕੋਈ ਕਹੇਗਾ ਕਿ ਇਹ ਚੇਟਕ ਕਰਦਾ ਹੈ, ਉਸ ਦੀ ਬਜ਼ੁਰਗੀ ਨੂੰ ਨਹੀਂ ਮੰਨਣਾ, ਕੋਈ ਕਹਿਣਗੇ ਰਿਧੀ-ਸਿਧੀ ਦਿਖਾ ਰਿਹਾ ਹੈ; ਉਹ ਆਪਣਾ ਹੱਠ ਨਹੀਂ ਛਡਦੇ।

ਸੋ ਕਈਆਂ ਨੇ ਮੰਨਿਆ ਨਹੀਂ; ਕਹਿਣ ਲੱਗੇ ਦੇਖੋ ਪਿਤਾ-ਪੁਰਖੀ ਮਰਿਆਦਾ ਵਿਗਾੜ ਰਿਹਾ ਹੈ, ਇਹ ਤਾਂ ਭੂਤਨਾ ਹੈ, ਬੇਤਾਲਾ ਹੈ। ਸੋ ਇਹ ਸੰਸਾਰ ਦਾ ਆਮ ਵਰਤਾਰਾ ਹੈ। ਜਦੋਂ ਸਹਿਮਤ ਨਾ ਹੋਣ ਉਸ ਵੇਲੇ ਇਸ ਤਰ੍ਹਾਂ ਦੇ ਬਚਨ ਕਰਦੇ ਹੁੰਦੇ ਨੇ। ਆਪਣੀ ਸੋਚ ਅਤੇ ਨਿਸ਼ਚੇ ਨੂੰ ਹੀ ਸਹੀ ਮੰਨਦੇ ਹਨ।

ਸੋ ਉਸੇ ਤਰ੍ਹਾਂ ਇਸੇ ਸ਼੍ਰੇਣੀ ਦੇ ਵਿਚੋਂ ਗੁਰੂ ਅੰਗਦ ਸਾਹਿਬ, ਜਿਨ੍ਹਾਂ ਦਾ ਨਾਮ ਭਾਈ ਲਹਿਣਾ ਸੀ, ਪਹਿਲਾਂ ਤੋਂ ਹੀ ਆਪ ਦੇਵ ਪੂਜਾ ਨਾਲ ਸਬੰਧ ਰਖਦੇ ਸਨ। ਪਿਤਾ ਪੁਰਖੀ ਧਰਮ ਸੀ। ਆਪ ਦੇਵੀ ਦੇ ਮੰਦਰ ਨੂੰ ਜਾਇਆ ਕਰਦੇ ਸਨ, ਜਥਿਆਂ ਦੇ ਰੂਪ ਵਿਚ ਹਰ ਸਾਲ ਜਾਇਆ ਕਰਦੇ ਸਨ। ਆਪ ਸੰਗ (ਜਥੇ) ਦੇ ਮੁਖੀ ਹੋਣ ਦੇ ਨਾਤੇ ਸੈਂਕੜਿਆਂ ਦੀ ਗਿਣਤੀ ਵਿਚ ਸੰਗਤਾਂ ਨੂੰ ਲੈ ਕੇ ਜਾਇਆ ਕਰਦੇ ਸਨ। ਹਰ ਸਾਲ ਜਾਣਾ ਤੇ ਫੇਰ ਏਸ ਪ੍ਰਚਾਰ ਨੂੰ ਜਾਰੀ ਰੱਖਣ ਵਾਸਤੇ ਆਪ ਜਗਰਾਤੇ ਕਰਦੇ ਸਨ, ਕਦੇ ਉਥੇ ਕਦੇ ਇਥੇ, ਥਾਂ-ਥਾਂ ਦੇ ਉਤੇ ਜਗਰਾਤੇ ਕਰਨੇ ਤੇ ਦੇਵੀ ਦੀਆਂ ਭੇਟਾਂ ਗਾਉਣੀਆਂ ਕਿਉਂਕਿ ਸੰਸਾਰੀ ਬੰਦੇ ਸਨ। ਸੰਸਾਰੀ ਬੰਦਿਆਂ ਨੂੰ ਸੰਸਾਰ ਦੀ ਲੋੜ ਹੈ, ਪਦਾਰਥਾਂ ਦੀ ਲੋੜ ਹੈ। ਜਿੰਨੇ ਵੀ ਦੇਵਤੇ ਨੇ, ਇਨ੍ਹਾਂ ਸਾਰਿਆਂ ਨੂੰ ਤਾਂ ਹੀ ਅਰਾਧਿਆ ਜਾਂਦਾ ਹੈ ਕਿਉਂਕਿ ਇਨ੍ਹਾਂ ਕੋਲ ਪਦਾਰਥ ਨੇ। ਆਮ ਮੱਤ ਹੈ ਕਿ ਸ਼ਿਵ ਜੀ ਭੋਲੇ ਨਾਥ ਨੂੰ ਮਨਾ ਲਿਆ ਜਾਵੇ, ਇਹ ਛੇਤੀ ਮੰਨ ਜਾਂਦਾ ਹੈ ਤੇ ਛੇਤੀ ਪੈਸਾ ਟਕਾ ਆ ਜਾਂਦਾ ਹੈ। ਲੱਛਮੀ ਨੂੰ ਮਾਇਆ ਦਾ ਰੂਪ ਕਹਿੰਦੇ ਨੇ। ਦੀਵਾਲੀ ਵਾਲੀ ਰਾਤ ਨੂੰ ਜੇ ਦਰਵਾਜ਼ੇ ਖੁਲ੍ਹੇ ਰੱਖੇ ਜਾਣ ਤੇ ਇੰਤਜ਼ਾਰ ਕਰਿਆ ਜਾਵੇ ਤਾਂ ਲਛਮੀ ਆ ਜਾਂਦੀ ਹੈ। ਐਸੇ ਵਿਸ਼ਵਾਸ ਨੇ। ਗੁਰੂ-ਘਰ ਵਿਚ ਨਹੀਂ ਹਨ ਐਸੀਆਂ ਗੱਲਾਂ, ਗੁਰੂ-ਘਰ ਦੇ ਵਿਚ ਤਾਂ ਇਹ ਆਉਂਦਾ ਹੈ ਕਿ –

***ਤੀਰਥ ਕੀਏ ਏਕ ਫਲ, ਸੰਤ ਮਿਲੇ ਫਲ ਚਾਰ।***

ਮਹਾਂਪੁਰਸ਼ਾਂ ਦਾ ਮੱਤ ਹੈ ਕਿ ਤੀਰਥ ਕਰੇ ਤੇ ਇਕ ਫਲ ਹੈ, ਸੰਤਾਂ ਕੋਲ ਚਾਰ ਪਦਾਰਥ ਹੁੰਦੇ ਨੇ –

***ਗੁਰੂ ਮਿਲੇ ਫਲ ਅਨੇਕ ਹੈ ਕਹਤ ਕਬੀਰ ਵਿਚਾਰ।***

***ਚਾਰਿ ਪਦਾਰਥ ਜੇ ਕੋ ਮਾਗੈ॥***
***ਸਾਧ ਜਨਾ ਕੀ ਸੇਵਾ ਲਾਗੈ॥*** ***ਪੰਨਾ – 266***

ਜੇ ਗੁਰੂ ਮਿਲ ਜਾਵੇ ਤਾਂ ਫਲਾਂ ਦੀ ਗਿਣਤੀ ਮਿਣਤੀ ਹੀ ਨਹੀਂ ਰਹਿੰਦੀ। ਫੇਰ ਗੁਰੂ ਨੂੰ ਹੀ ਧਿਆ ਲਓ, ਗੁਰੂ ਨੂੰ ਹੀ ਮੰਨ ਲਓ। ਗੁਰੂ ਕੋਲ ਸਭ ਕੁਝ ਹੈ –

***ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥***
***ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥***
***ਪੰਨਾ – 682***

***ਜੋ ਮਾਗਹਿ ਸੋਈ ਸੋਈ ਪਾਵਹਿ***
***ਸੇਵਿ ਹਰਿ ਕੇ ਚਰਣ ਰਸਾਇਣ॥*** ***ਪੰਨਾ – 714***

ਫੇਰ ਸਾਰਿਆਂ ਨਾਲੋਂ ਵੱਡੇ ਨੂੰ ਹੀ ਮਨਾ ਲਓ ਜਿਸ ਦੇ ਕੋਲ ਸਭ ਕੁਝ ਹੈ। ਜਿਹੜਾ ਸਿਰਫ ਇਕ ਚੀਜ਼ ਹੀ ਲਈ ਫਿਰਦਾ ਹੈ ਉਸ ਦੇ ਨਾਲ ਕਾਹਦੀ ਗੱਲ? ਚਾਹੀਦੀਆਂ ਤਾਂ ਸਾਰੀਆਂ ਚੀਜ਼ਾਂ ਨੇ; ਕਿੰਨਿਆਂ-ਕੁ ਨੂੰ ਮਨਾਂ ਲਓਂਗੇ? ਇਕ ਗੋਭੀ ਵਾਲਾ ਹੈ, ਉਸ ਨੂੰ ਮਨਾ ਲਓ ਉਸ ਕੋਲੋਂ ਗੋਭੀ ਹੀ ਮਿਲੇਗੀ। ਇਕ ਹਲਦੀ ਵਾਲਾ ਹੈ ਫੇਰ ਉਸ ਨੂੰ ਮਨਾਓ ਕਿਉਂਕਿ ਹਲਦੀ ਵੀ ਗੋਭੀ ਵਿਚ ਪਾਉਣ ਨੂੰ ਚਾਹੀਦੀ ਹੈ; ਫੇਰ ਨਮਕ ਵਾਲੇ ਨੂੰ ਮਨਾਓ, ਫੇਰ ਮਿਰਚ ਵਾਲੇ ਨੂੰ ਮਨਾਓ, ਫੇਰ ਲਕੜੀਆਂ ਵਾਲੇ ਨੂੰ ਮਨਾਓ। ਸਾਰਾ ਰੌਲਾ-ਗੌਲਾ ਮਚ ਜਾਏਗਾ; ਕਿੰਨਿਆਂ-ਕੁ ਨੂੰ ਜ਼ਿੰਦਗੀ ਦੇ ਅੰਦਰ ਮਨਾ ਲਵਾਂਗੇ? ਇਕ ਨੂੰ ਹੀ ਮਨਾ ਲਓ–

***ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥***
***ਪੰਨਾ – 371***

ਇਕ ਦਾ ਧਿਆਨ ਧਰ ਲਓ ਜਿਸ ਦੇ ਕੋਲ ਸਭ ਕੁਝ ਹੈ। ਪਰ ਉਸ ਵੇਲੇ ਦੇ ਪ੍ਰਚਲਤ ਰਿਵਾਜ਼ ਦੇ ਮੁਤਾਬਕ ਆਪ ਦੇਵੀ ਦੀ ਭਗਤੀ ਕਰਿਆ ਕਰਦੇ ਸੀ। ਉਨ੍ਹਾਂ ਦਿਨਾਂ ਵਿਚ ਖੜਤਾਲਾਂ ਨਾਲ ਤੇ ਗਿੱਟਿਆਂ ਤੇ ਝਾਂਜਰਾਂ ਪਾ ਕੇ ਨਾਚ ਕੀਤਾ ਜਾਂਦਾ ਸੀ। ਸੋ ਪਿਤਾ-ਪੁਰਖੀ ਰਿਵਾਜ਼ ਹੋਣ ਦੇ ਮੁਤਾਬਕ ਆਪ ਵੀ ਇਸੇ ਪਾਸੇ ਲੱਗ ਗਏ। ਅੱਜ ਜਗਰਾਤਾ ਕੱਟਣ ਤੋਂ ਬਾਅਦ ਗਰਮੀ ਜ਼ਿਆਦਾ ਮਹਿਸੂਸ ਹੋਈ ਆਪ ਇਸ਼ਨਾਨ ਕਰਨ ਲਈ ਨੇੜੇ ਪਿੰਡ ਦੇ ਤਲਾਬ ਤੇ ਚਲੇ ਗਏ। ਉਨ੍ਹਾਂ ਦਿਨਾਂ ਵਿਚ ਤਲਾਬ, ਟੋਬੇ ਬਿਲਕੁਲ ਸੁੱਚੇ ਰੱਖੇ ਜਾਂਦੇ ਸਨ। ਅਸੂਲ ਸੀ ਟੋਭਿਆਂ ਦਾ, ਕੁਰਲੀਆਂ ਵੀ ਲੋਕ ਉਥੇ ਕਰ ਲਿਆ ਕਰਦੇ ਸਨ, ਦਾਤਣਾਂ ਵੀ ਕਰ ਲਿਆ ਕਰਦੇ ਸਨ, ਇਸ਼ਨਾਨ ਤਾਂ ਆਮ ਕਰਦੇ ਸਨ। ਉਥੇ ਸਵੱਛ ਥਾਂ ਹੁੰਦਾ ਸੀ, ਬੰਦਗੀ ਕਰਨ ਵਾਲੇ ਉਥੇ ਆਪਣੇ ਆਸਣ ਵਿਛਾ ਕੇ ਭਜਨ

ਬੰਦਗੀ ਕਰਿਆ ਕਰਦੇ ਸਨ। ਅੱਜ ਉਥੇ ਭਾਈ ਜੋਧ, ਜੋ ਜੱਟ ਸੀ ਉਸ ਪਿੰਡ ਦਾ ਸੰਗਰ ਪਿੰਡ ਦਾ, ਆਪ ਇਸ਼ਨਾਨ ਕਰਕੇ ਨੇੜੇ ਹੀ ਜਪੁਜੀ ਸਾਹਿਬ ਪੜ੍ਹ ਰਹੇ ਸਨ। ਭਾਈ ਲਹਿਣਾ ਜੀ ਨੇ ਵੀ ਆ ਕੇ ਇਸ਼ਨਾਨ ਕਰਿਆ। ਇਸ਼ਨਾਨ ਕਰਨ ਤੋਂ ਬਾਅਦ ਆਪ ਭਾਈ ਜੋਧ ਦੇ ਪਿਛੇ ਹੋ ਕੇ ਹੀ ਬੈਠ ਗਏ ਅਤੇ ਜੋ ਕੁਝ ਭਾਈ ਜੋਧ ਪੜ੍ਹਦੇ ਸਨ ਉਸ ਨੂੰ ਸਮਝਣ ਦਾ ਯਤਨ ਕੀਤਾ ਕਿਉਂਕਿ ਕੁਝ ਸ਼ਬਦ ਉਨ੍ਹਾਂ ਦੇ ਕੰਨਾਂ ਵਿਚ ਪਏ ਜਿਵੇਂ-

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***

***ਪੰਨਾ - 2***

ਸਮਝ ਗਿਆ ਕਿ ਇਹ ਕੀ ਕਹਿੰਦੇ ਨੇ। ਅੱਗੇ ਫੇਰ ਧਿਆਨ ਦਿਤਾ ਤੇ ਸੁਣਿਆ -

***ਆਪੇ ਬੀਜਿ ਆਪੇ ਹੀ ਖਾਹੁ॥ ਪੰਨਾ - 4***

ਇਹ ਵੀ ਸਮਝ 'ਚ ਆ ਗਈ, ਹੋਰ ਵੀ ਸਮਝਣ ਦਾ ਯਤਨ ਕੀਤਾ। ਸਮਾਪਤੀ ਤੋਂ ਬਾਅਦ ਉਨ੍ਹਾਂ ਨੇ ਆਸਾ ਦੀ ਵਾਰ ਪੜ੍ਹਨੀ ਸ਼ੁਰੂ ਕਰ ਦਿਤੀ। ਉਸ ਵੇਲੇ ਸਲੋਕ ਤੇ ਪਉੜੀਆਂ ਹੀ ਸਨ। ਬੜੇ ਰਹਾਅ ਦੇ ਨਾਲ ਹੌਲੀ-ਹੌਲੀ ਪੜ੍ਹਦੇ ਨੇ ਤੇ ਆਪ ਨੇ ਧਿਆਨ ਨਾਲ ਸਮਝਣ ਦਾ ਯਤਨ ਕੀਤਾ। ਫੇਰ ਮੇਲ ਹੋਇਆ, ਦੂਜੀ ਵਾਰ ਆਪ ਨੇ ਫੇਰ ਸਮਝਣ ਦਾ ਯਤਨ ਕਰਿਆ। ਬਾਣੀ ਸੁਣਨ ਦਾ ਮਨ ਵਿਚ ਇਰਾਦਾ ਕਰ ਲਿਆ। ਆਪ ਉਚੇਚਾ ਭਾਈ ਜੋਧ ਕੋਲ ਜਾਂਦੇ ਨੇ। ਮਨ ਦੇ ਅੰਦਰ ਕੁਝ ਸਮਝ ਪਈ ਕਿ ਇਥੋਂ ਰਸਤਾ ਲੱਭਦਾ ਨਜ਼ਰ ਆਉਂਦਾ ਹੈ। ਐਨਾ ਤਾਂ ਉਹ ਜਾਣਦੇ ਸਨ ਕਿ ਮਨੁੱਖ ਜਾਮਾ ਹੈ, ਜਦੋਂ ਤੱਕ ਗਿਆਨ ਨਹੀਂ ਹੁੰਦਾ, ਉਦੋਂ ਤੱਕ ਮੁਕਤੀ ਨਹੀਂ ਹੁੰਦੀ। ਜਦੋਂ ਤੱਕ ਪੂਰਨ ਸਮਰੱਥ ਗੁਰੂ ਨਹੀਂ ਮਿਲਦਾ ਉਦੋਂ ਤੱਕ ਗਿਆਨ ਨਹੀਂ ਹੁੰਦਾ। ਸੋ ਪਹਿਲਾਂ ਗੁਰੂ ਹੈ, ਗੁਰੂ ਦੇ ਬਚਨਾਂ ਤੋਂ ਮੁਕਤੀ ਹੈ। ਮੁਕਤੀ ਤੋਂ ਫੇਰ ਜੰਮਣ-ਮਰਨ ਦਾ ਚੱਕਰ ਖਤਮ ਹੁੰਦਾ ਹੈ। ਇਹ ਸਾਰੀ ਗੱਲ ਸਮਝਦੇ ਸਨ। ਉਨ੍ਹਾਂ ਦਿਨਾਂ ਦੇ ਵਿਚ ਇਕ ਰਿਵਾਜ਼ ਸੀ ਕਿ ਪਿਤਾ-ਪੁਰਖੀ ਗੁਰੂ ਕਰਿਆ ਕਰਦੇ ਸੀ। ਹਰੇਕ ਦਾ ਗੁਰੂ ਹੁੰਦਾ ਸੀ ਪਰ ਸਮਰੱਥ ਗੁਰੂ ਨਹੀਂ ਸੀ ਹੁੰਦਾ। ਧਰਤੀ ਤੇ ਐਨਾ ਪਾਪ ਪਸਰ ਗਿਆ ਸੀ ਕਿ ਕੋਈ ਥੰਮਣ ਵਾਲਾ ਨਹੀਂ ਸੀ ਉਸ ਵੇਲੇ -

***ਕੋਈ ਨ ਥੰਮੈ ਸਾਧ ਬਿਨ***
***ਸਾਧ ਨ ਦਿਸੈ ਜਗ ਵਿਚ ਕੋਆ॥***

***(ਭਾਈ ਗੁਰਦਾਸ ਜੀ)***

ਕੋਈ ਪੂਰਾ ਨਹੀਂ ਸੀ ਜਿਹੜਾ ਇਸ ਧਰਤੀ ਦੇ ਪਾਪ ਥੰਮ ਦਿੰਦਾ, ਅਗਿਆਨਤਾ ਨੂੰ ਥੰਮ ਦਿੰਦਾ; ਨਾਸਤਿਕਤਾ ਦਾ ਜੋ ਬਹੁਤ ਵੱਡਾ ਹਨ੍ਹੇਰ-ਗੁਬਾਰ ਪਿਆ ਹੋਇਆ ਸੀ, ਉਸ ਦੇ ਵਿਚ ਕੋਈ ਪ੍ਰਕਾਸ਼ ਕਰ ਦਿੰਦਾ, ਧੁੰਦ ਮਿਟਾ ਦਿੰਦਾ। ਐਸਾ ਸੰਸਾਰ ਤੇ ਨਜ਼ਰ ਨਾ ਆਉਣ ਕਰਕੇ ਆਪ ਦੀ ਤਲਾਸ਼ ਸੀ ਕਿ ਕੋਈ ਪੂਰਾ ਗੁਰੂ ਮਿਲੇ ਪਰ ਗੁਰੂ ਅੰਗਦ ਦੇਵ ਜੀ ਦੀ ਜੋ ਤਲਾਸ਼ ਸੀ ਉਹ ਬਹੁਤ ਜ਼ਿਆਦਾ ਸੀ। ਆਪ ਮੌਕਾ ਦੇਖਦੇ ਸੀ ਕਿ ਜੇ ਕੋਈ ਪੂਰਾ ਗੁਰੂ ਮਿਲ ਗਿਆ ਤਾਂ ਕਿਸਮਤ ਜਾਗ ਪਏਗੀ ਲੇਕਿਨ ਬਹੁਤਾ ਰੁਖ ਉਧਰਲੇ ਪਾਸੇ ਦੇਵ ਪੂਜਾ ਵਲ ਹੋਣ ਕਰਕੇ ਸ਼ਰਧਾ ਪੱਕ ਗਈ ਸੀ ਮਨ ਦੀ। ਦੇਵੀ ਦੀ ਪੂਜਾ ਕਰਨੀ, ਭੇਟਾਂ ਗਾਉਣੀਆਂ, ਇਸੇ ਨੂੰ ਬੜਾ ਭਾਰਾ ਕੀਰਤਨ ਸਮਝ ਕੇ ਸੰਤੁਸ਼ਟ ਰਹਿੰਦੇ ਸੀ ਲੇਕਿਨ ਅੱਜ ਜਦੋਂ ਆਪ ਨੇ ਸੁਣਿਆ ਉਸ ਵੇਲੇ ਆਪ ਦੇ ਮਨ ਦੇ ਅੰਦਰ ਬਹੁਤ ਕਿਸਮ ਦੇ ਨਵੇਂ ਖਿਆਲ ਜਾਗੇ। ਉਸ ਵੇਲੇ ਆਪ ਦੇ ਕੰਨਾਂ ਦੇ ਅੰਦਰ ਐਸੀ ਆਵਾਜ਼ ਪਈ -

***ਧਾਰਨਾ - ਸਾਰੇ ਕੂੜ ਦਾ ਹੋ ਗਿਆ ਵਰਤਾਰਾ,***
***ਸੱਚ ਵਾਲਾ ਕਾਲ ਪੈ ਗਿਆ -2, 2.***
***ਮੇਰੇ ਪਿਆਰੇ, ਸੱਚ ਵਾਲਾ ਕਾਲ ਪੈ ਗਿਆ-2***
***ਸਾਰੇ ਕੂੜ ਦਾ ਹੋ ਗਿਆ ਵਰਤਾਰਾ,..-2, 2***

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***
***ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥***
***ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥***
***ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥***
***ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ॥***
***ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥***
***ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥***
***ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥***
***ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥***
***ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥***
***ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥***
***ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥***
***ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥***
***ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥***
***ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥***

***ਪੰਨਾ - 469***

ਇਕੱਲਾ-ਇਕੱਲਾ ਅੱਖਰ, ਸਮਾਜ ਦੀ ਹਾਲਤ, ਰਾਜ ਦੀ ਹਾਲਤ, ਗੁਰੂਆਂ ਦੀ ਹਾਲਤ, ਧਰਮੀਆਂ ਦੀ ਹਾਲਤ, ਗਾਉਣ ਵਾਲਿਆਂ ਦੀ ਹਾਲਤ ਬਾਰੇ ਸੁਣਿਆ ਕਿ ਕੋਈ ਪ੍ਰਮੇਸ਼ਰ ਦੀ ਭਗਤੀ ਨਹੀਂ ਕਰਦਾ-

***ਗਿਆਨੀ ਨਚਹਿ ....................॥ ਪੰਨਾ - 469***

ਗਿਆਨੀ ਜਿਹੜਾ ਗਿਆਨ ਦੇਣ ਵਾਲਾ ਹੈ ਉਹ ਨਾਚ ਕਰਦਾ ਹੈ -

***..........ਵਾਜੇ ਵਾਵਹਿ ................॥***

***ਪੰਨਾ - 469***

ਗਾਉਂਦਾ ਕੀ ਹੈ? ਬ੍ਰਹਮ ਤੇ ਏਕਤਾ ਬਾਰੇ ਨਹੀਂ ਗਾ ਰਿਹਾ, ਕੋਈ ਪਿਆਰ ਦਾ ਗੀਤ ਨਹੀਂ ਗਾ ਰਿਹਾ, ਲੜਾਈ-ਝਗੜੇ ਦਾ ਗਾ ਰਿਹਾ ਹੈ ਕਿ ਫਲਾਣੇ ਰਾਜੇ ਨੇ ਐਂ ਹੱਲਾ ਕਰਿਆ, ਫਲਾਣੀਆਂ ਫੌਜਾਂ ਐਂ ਲੜੀਆਂ, ਵਾਦ ਨੂੰ ਗਾਉਂਦਾ ਹੈ -

***............. ਜੋਧਾ ਕਾ ਵੀਚਾਰੁ॥ ਪੰਨਾ - 469***

ਜਿਹੜੇ ਦੁਨੀਆਂ ਦੇ ਵਾਸਤੇ ਲੜ ਕੇ ਮਰੇ ਨੇ ਉਨ੍ਹਾਂ ਦੀ ਵੀਚਾਰ ਕਰ ਰਿਹਾ ਹੈ। ਉਨ੍ਹਾਂ ਸੂਰਮਿਆਂ ਦਾ ਜ਼ਿਕਰ ਨਹੀਂ ਕਰਦਾ ਜਿਨ੍ਹਾਂ ਨੇ ਨਾਮ ਦੇ ਵਾਸਤੇ ਵੱਡੀਆਂ-ਵੱਡੀਆਂ

ਕਮਾਈਆਂ ਕੀਤੀਆਂ ਨੇ। ਦੁਨੀਆਂ ਦੀਆਂ ਪ੍ਰਾਪਤੀਆਂ ਕਰਨ ਵਾਲਿਆਂ ਨੂੰ ਗਾਉਂਦਾ ਹੈ।

***ਮੂਰਖ ਪੰਡਿਤ ਹਿਕਮਤਿ ਹੁਜਤਿ ..................॥***
***ਪੰਨਾ - 469***

ਹੁਜਤਾਂ, ਤਰਕਾਂ ਦੇ ਨਾਲ ਗੱਲ ਸਿਧ ਕਰਦੇ ਨੇ ਤੇ ਮੂਰਖਤਾਈ ਦੀ ਹੱਦ ਹੋ ਗਈ ਹੈ -

................ ***ਸੰਜੈ ਕਰਹਿ ਪਿਆਰੁ॥ ਪੰਨਾ - 469***

ਸਿਰਫ ਪੈਸੇ ਜੋੜਨ ਤੱਕ ਪਿਆਰ ਪਿਆ ਹੋਇਆ ਹੈ -

***ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥***
***ਪੰਨਾ - 469***

ਧਰਮ ਕਰਕੇ ਆਪਣੇ ਆਪ ਨੂੰ ਨਸ਼ਰ ਕਰਦਾ ਹੈ ਕਿ ਮੈਂ ਇਹ ਕਰਿਆ, ਮੈਂ ਐਨਾ ਦਾਨ ਦਿਤਾ ਹੈ ਤੇ ਫੇਰ ਉਸ ਦੇ ਬਦਲੇ ਮੋਖ ਦੁਆਰ ਮੰਗਦਾ ਹੈ, ਮਹਾਰਾਜ ਕਹਿੰਦੇ ਮਿਲ ਜਾਏਗਾ ਤੈਨੂੰ ?

***ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥***
***ਪੰਨਾ - 469***
***ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥***
***ਪੰਨਾ - 469***

ਜਤੀ ਬਣ ਗਿਆ, ਘਰ-ਬਾਰ ਛੱਡ ਦਿਤਾ, ਜਤ ਦੀ ਜੁਗਤਿ ਨਹੀਂ ਜਾਣਦਾ। ਪੰਜਾਂ ਗਿਆਨ ਇੰਦ੍ਰਿਆਂ ਦੇ ਜਤ ਬਾਰੇ ਕੁਝ ਭੀ ਨਹੀਂ ਜਾਣਦਾ ਇਸ ਤਰ੍ਹਾਂ ਜਤ ਨਹੀਂ ਰਿਹਾ ਕਰਦਾ। ਸਾਰੇ ਹੀ ਕਹਿੰਦੇ ਨੇ ਮੈਂ ਪੂਰਾ ਹਾਂ, ਮੈਂ ਪੂਰਾ ਹਾਂ, ਮੇਰਾ ਧਰਮ ਪੂਰਾ ਹੈ, ਮੇਰੇ ਖਿਆਲ ਪੂਰੇ ਨੇ। ਹੁਣ ਦੱਸੋ ਭਰੇ ਹੋਏ ਭਾਂਡਿਆਂ ਦੇ ਵਿਚ ਹੋਰ ਚੀਜ਼ ਕਿਵੇਂ ਪਾਈ ਜਾਵੇਗੀ, ਉਹ ਤਾਂ ਪਹਿਲਾਂ ਹੀ ਭਰੇ ਹੋਏ ਨੇ, ਖਾਲੀ ਹੋਣ ਤਾਂ ਹੀ ਪਏਗੀ-

***ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥***
***ਪੰਨਾ - 474***

ਸੋ ਐਸੀ ਹਾਲਤ ਸਮਝ ਕੇ ਹੌਲੀ-ਹੌਲੀ ਸਾਰੀ 'ਆਸਾ ਦੀ ਵਾਰ' ਸ੍ਰਵਣ ਕੀਤੀ -

***ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬ ਸਦਾ ਸਮ੍ਹਾਲੀਐ॥***
***ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥***
***ਪੰਨਾ - 474***

ਵਿਚਾਰ ਮਨ ਵਿਚ ਬਹਿ ਗਈ। ਜਦੋਂ ਭਾਈ ਜੋਧ ਪਾਠ ਕਰ ਚੁਕੇ ਤਾਂ ਉਸ ਵੇਲੇ ਕਹਿਣ ਲੱਗੇ, "ਭਾਈ ਜੋਧ! ਆਪ ਨੇ ਜੋ ਇਹ ਬਿਸ਼ਨ ਪਦੇ ਗਾਏ ਨੇ ਜਾਂ ਕੋਈ ਬਾਣੀ ਗਾਈ ਹੈ ਇਹ ਕਿਸ ਦੀ ਹੈ? ਇਹ ਤਾਂ ਕਪਾਟ ਖੋਲ੍ਹਦੀ ਜਾਂਦੀ ਹੈ ਤੇ ਮੇਰੇ ਅੰਦਰ ਤਾਂ ਇਸ ਨੇ ਬਹੁਤ ਹਿਲਜੁਲ ਪੈਦਾ ਕਰ ਦਿੱਤੀ।"

ਸਾਡੇ ਅੰਦਰ ਨਹੀਂ ਕਰਦੀ ਕਿਉਂਕਿ ਅਸੀਂ immune (ਬੇਅਸਰੇ) ਹੋ ਗਏ ਹਾਂ। ਪਹਿਲਾਂ-ਪਹਿਲਾਂ ਜਦੋਂ D.D.T. ਆਈ ਸੀ ਤਾਂ ਮੱਛਰ ਉਈਂ ਮਰ ਜਾਂਦੇ ਸਨ। ਹੁਣ ਜਿਹੜੇ D.D.T. ਵਿਚੋਂ ਹੀ ਮੱਛਰ ਜੰਮੇ ਨੇ ਉਹ ਮਰਦੇ ਹੀ ਨਹੀਂ ਹਨ, ਇਸ ਨੂੰ immune ਕਹਿੰਦੇ ਨੇ। ਜਦੋਂ ਕਿਸੇ ਦਵਾਈ ਦਾ, ਜ਼ਹਿਰ ਦਾ ਮਨੁੱਖ ਉਪਰ ਅਸਰ ਹੋਣ ਤੋਂ ਹਟ ਜਾਵੇ, ਉਹ immune ਹੋ ਜਾਂਦਾ ਹੈ, ਉਸ ਤੇ ਅਸਰ ਨਹੀਂ ਹੁੰਦਾ। ਇਵੇਂ-ਜਿਵੇਂ ਜਦੋਂ ਕੋਈ immune ਹੋ ਜਾਵੇ ਤਾਂ ਪੂਰਾ ਅਸਰ ਨਹੀਂ ਹੁੰਦਾ। ਗੁਰੂ

ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਜੇ ਕੋਈ ਨਵਾਂ ਬੰਦਾ ਸੁਣੇ, ਉਹ ਹੈਰਾਨ ਰਹਿ ਜਾਏਗਾ ਕਿ ਐਡੀ ਵੱਡੀ ਬਾਣੀ, ਐਡੇ ਗੋਹਝ ਭੇਦ ਇਸ ਦੇ ਵਿਚ ਲਿਖੇ ਪਏ ਨੇ। ਅਸੀਂ ਰੋਜ਼ ਸੁਣਦੇ ਹਾਂ ਸਾਡੇ ਤੇ ਕੋਈ ਅਸਰ ਨਹੀਂ ਹੁੰਦਾ, ਪੜ੍ਹਨ ਵਾਲੇ ਰੋਜ਼ ਪੜ੍ਹਦੇ ਨੇ ਉਨ੍ਹਾਂ ਤੇ ਕੋਈ ਅਸਰ ਨਹੀਂ ਹੁੰਦਾ, ਉਹ ਉਥੇ ਦੇ ਉਥੇ ਹੀ ਰਹਿੰਦੇ ਨੇ। ਇਸ ਨੂੰ ਕੋਹਲੂ ਦਾ ਬੈਲ ਕਹਿੰਦੇ ਨੇ। ਸਾਰਾ ਦਿਨ ਘੁੰਮਦਾ ਹੈ ਪਰ ਜਦੋਂ ਖੋਪੇ ਖੋਲ੍ਹਦੇ ਨੇ ਤਾਂ ਉਥੇ ਹੀ ਖੜ੍ਹਾ ਹੁੰਦਾ ਹੈ।

ਇਹੀ ਬਾਣੀ ਥੋੜੀ ਜਿਹੀ ਸੁਣ ਕੇ ਭਾਈ ਅਨੰਦ ਸਿੰਘ ਨੇ ਇਕੋ ਤੁਕ ਵਿਚਾਰੀ ਸੀ - ਅਨੰਦ ਸਾਹਿਬ ਦੀ ਕਿ -

***ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥***

***ਪੰਨਾ - 918***

ਤੇ ਪਰਿਵਾਰ ਬਾਰੇ ਪੜ੍ਹਿਆ ਕਿ ਨਾਲ ਨਹੀਂ ਜਾਂਦਾ। ਉਸੇ ਵੇਲੇ ਵੈਰਾਗੀ ਹੋ ਕੇ ਬਹਿ ਗਿਆ। ਗੁਰੂ ਦਸਵੇਂ ਪਾਤਸ਼ਾਹ ਦੇ ਪੇਸ਼ ਕੀਤਾ ਤਾਂ ਮਹਾਰਾਜ ਜੀ ਕਹਿੰਦੇ, "ਧੰਨ ਹੈਂ ਗੁਰਸਿਖਾ! ਧੰਨ ਹੈਂ, ਤੂੰ ਬਾਣੀ ਦੀ ਤੁਕ ਫੜ ਲਈ। ਹੁਣ ਦਸ ਕੀ ਚਾਹੁੰਦਾ ਹੈਂ?

ਕਹਿੰਦਾ, "ਮਹਾਰਾਜ ਜੀ! ***'ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥' (ਪੰਨਾ - 918)*** "ਸੱਚੇ ਪਾਤਸ਼ਾਹ! ਮੈਥੋਂ ਇਸ ਤੁਕ ਦੇ ਉਪਰੋਂ ਦੀ ਲੰਘ ਨਹੀਂ ਹੁੰਦਾ, ਇਹ ਮੇਰੇ ਅੱਗੇ ਪਹਾੜ ਬਣ ਕੇ ਖੜ੍ਹ ਗਈ, ਮੈਂ ਇਸ ਦੇ ਉਤੋਂ ਦੀ ਨਹੀਂ ਹੁਣ ਲੰਘ ਸਕਦਾ ਤੇ ਮੈਂ ਪਰਿਵਾਰ ਨਾਲ ਕਿਵੇਂ ਚਿੱਤ ਲਾ ਲਵਾਂ? ਇਸ ਨੇ ਨਾਲ ਤਾਂ ਜਾਣਾ ਨਹੀਂ, ਇਸ ਦੇ ਨਾਲ ਚਿਤ ਲਾ ਕੇ ਮੇਰਾ ਸਾਰਾ ਜੀਵਨ ਬਰਬਾਦ ਹੋ ਜਾਵੇਗਾ ਤੇ ਮੈਂ ਇਥੇ ਜੋਗਾ ਹੀ ਰਹਿ ਜਾਵਾਂਗਾ, ਬੜੀ ਮੁਸ਼ਕਲ ਦੇ ਨਾਲ ਮਾਨਸ ਜਨਮ ਪ੍ਰਾਪਤ ਹੋਇਆ ਹੈ ਪਰ ਜੇ ਮੈਂ ਹੁਣ ਗਲਤ ਕੰਮ ਕਰ ਲਿਆ ਤਾਂ ਮੈਂ ਫੇਰ ਦੁਨੀਆਂ ਦੇ ਮੋਹ ਵਿਚ ਫਸਿਆ ਪਰਮ ਪਦ ਦੀ ਪ੍ਰਾਪਤੀ ਕਰਨ ਤੋ ਰਹਿ ਜਾਵਾਂਗਾ; ਸੱਚੇ ਪਾਤਸ਼ਾਹ! ਕਿਰਪਾ ਕਰੋ।"

ਮਹਾਰਾਜ ਜੀ ਨੇ ਕਿਹਾ, "ਚਾਹੁੰਦਾ ਕੀ ਹੈਂ?"

"ਸੱਚੇ ਪਾਤਸ਼ਾਹ! ਮੈਂ ਪਰਿਵਾਰ ਵਿਚ ਤਾਂ ਨਹੀਂ ਜਾਣਾ ਚਾਹੁੰਦਾ ਤੇ ਮੈਂ ਬਾਹਰ ਇਕ-ਰਸ ਨਾਮ ਜਪਣਾ ਚਾਹੁੰਦਾ ਹਾਂ।"

"ਠੀਕ ਹੈ, ਸ਼ਾਬਾਸ਼! ਇਹ ਮਾਤਾ-ਪਿਤਾ ਤੇਰੇ ਕਹਿੰਦੇ ਨੇ ਕਿ ਪਰਿਵਾਰ ਵਿਚ ਰਹਿ।"

ਭਾਈ ਅਨੰਦ ਸਿੰਘ ਨੇ ਕਿਹਾ, "ਸੱਚੇ ਪਾਤਸ਼ਾਹ! ਆਪ ਨੇ ਹੀ ਤਾਂ ਫੁਰਮਾਨ ਕੀਤਾ ਹੈ ਕਿ ਕੋਈ ਵੀ ਨਹੀਂ, ਇਹ ਸਭ ਪੈਸੇ ਦੇ ਗਾਹਕ ਨੇ। ਜਿੰਨਾਂ ਚਿਰ ਪੈਸਾ ਹੈ ਓਨਾਂ ਚਿਰ ਨਾਲ ਰਹਿੰਦੇ ਨੇ ਤੇ ਜਦੋਂ ਪੈਸਾ ਨਾ ਹੋਇਆ, ਫੇਰ ਛੱਡ ਦਿੰਦੇ ਨੇ ਤੇ ਮੈਂ ਤਾਂ ਪ੍ਰਭੂ ਦੇ ਨਾਲ ਮਨ ਲਾਉਣਾ ਚਾਹੁੰਦਾ ਹਾਂ।"

ਮਹਾਰਾਜ ਜੀ ਕਹਿੰਦੇ, "ਚੰਗਾ! ਤੂੰ ਸਾਥੋਂ ਦੋ ਗੱਲਾਂ ਸੁਣ ਲੈ, ਅਸੀਂ ਦੋਵੇਂ ਦੱਸ ਦਿੰਦੇ ਹਾਂ - ਇਕ ਸਾਧੂ ਦੀ ਤੇ ਇਕ ਗ੍ਰਹਿਸਤੀ ਦੀ, ਬਹੁਤ ਵਿਸਥਾਰ ਨਾਲ ਦੱਸੀ।"

ਦੋਵੇਂ ਗ੍ਰਹਿਸਤ ਤੇ ਤਿਆਗ ਦਾ ਰਾਹ ਮਹਾਰਾਜ ਜੀ ਨੇ ਦੱਸਿਆ। ਇਥੇ ਬੜੇ ਵਿਸਥਾਰ ਦੇ ਨਾਲ ਆਪਾਂ ਨੇ ਵਿਚਾਰ ਕਰੀ। ਮਤਲਬ ਇਹ ਹੈ ਕਿ ਬਾਣੀ ਉਸ ਨੇ ਵਿਚਾਰ ਲਈ, ਬਾਣੀ ਦੇ ਉਪਰ ਦੀ ਨਹੀਂ ਲੰਘ ਸਕਿਆ। ਅਸੀਂ ਲੰਘਦੇ ਜਾਂਦੇ ਹਾਂ, ਬੇਅੰਤ ਪੜ੍ਹਦੇ ਜਾਂਦੇ ਹਾਂ, ਇਕ ਵੀ ਯਾਦ ਨਹੀਂ ਰਹਿੰਦਾ, ਕੋਈ ਤੁਕ ਨਹੀਂ ਹੈ ਜਿਹੜੀ ਚੌਵੀ ਘੰਟੇ ਆਪਣਾ ਅਸਰ ਰੱਖੇ ਪਰ ਭਾਈ ਲਹਿਣਾ ਜੀ ਐਸੇ ਨਹੀਂ ਸਨ ਹਾਲਾਂਕਿ ਗੁਰੂ ਨਾਨਕ ਦੇਖੇ ਨਹੀਂ ਸਨ, ਸੁਣਿਆ ਨਹੀਂ ਸੀ। ਜੇ ਦੇਖਿਆ ਸੀ ਤਾਂ ਭੁਲ ਚੁਕੇ ਸੀ ਕਿਉਂਕਿ ਇਕ ਸਮਾਂ ਸੀ ਜਿਸ ਵਕਤ ਆਪ ਨੇ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਵੀ ਕੀਤੇ ਸਨ। ਇਨ੍ਹਾਂ ਦੇ ਪਿਤਾ ਫੇਰੂ ਮੱਲ ਜੀ ਹਿਸਾਬ-ਕਿਤਾਬ ਰੱਖਿਆ ਕਰਦੇ ਸੀ -ਤਖਤ ਮੱਲ ਚੌਧਰੀ। 20-25 ਜਾਂ 30 ਪਿੰਡਾਂ ਦਾ ਚੌਧਰੀ ਸੀ, ਸਾਰਾ ਮਾਲੀਆ ਫੇਰੂ ਮੱਲ ਜੀ ਦੇ ਹੱਥਾਂ ਵਿਚੋਂ ਦੀ ਸਰਕਾਰ ਦੇ ਖਜ਼ਾਨੇ ਵਿਚ ਜਮ੍ਹਾਂ ਹੋਇਆ ਕਰਦਾ ਸੀ ਤੇ ਸਾਰੇ ਖਰਚੇ ਜਿੰਨੇ ਚਕੌਤੇ ਵਗੈਰਾ ਦੇ ਸਨ, ਇਹ ਰੱਖਿਆ ਕਰਦੇ ਸਨ ਤੇ ਘਰ ਦਾ ਖਰਚਾ ਵੀ ਉਨ੍ਹਾਂ ਦਾ ਰਖਦੇ ਸੀ। ਇਕ ਵਾਰੀ ਕਾਫੀ ਪੈਸੇ ਘਟ ਗਏ। ਇਸ ਤੇ ਚੌਧਰੀ ਨਰਾਜ਼ ਹੋ ਗਿਆ ਤੇ ਉਸ ਨੇ ਭੋਰੇ ਵਿਚ ਬੰਦ ਕਰ ਦਿਤਾ। ਭਾਈ ਲਹਿਣਾ ਜੀ ਨੇ ਦੇਖਿਆ ਕਿ ਚੌਧਰੀ ਤਖਤ ਮੱਲ ਜੀ ਬਹੁਤ ਨਰਾਜ਼ ਹਨ। ਤਾਂ ਆਪ ਚੌਧਰੀ ਦੀ ਲੜਕੀ 'ਬਰਾਈ' ਜੋ ਭਾਈ ਲਹਿਣਾ ਜੀ ਦੇ ਪਰਿਵਾਰ ਨਾਲ ਹਮਦਰਦੀ ਰਖਦੀ ਸੀ ਅਤੇ ਭਾਈ ਲਹਿਣਾ ਜੀ ਨੂੰ ਪਿਆਰ ਕਰਦੀ ਸੀ ਉਸ ਤੋਂ ਆਪਣੇ ਪਿਤਾ ਲਈ ਕੋਈ ਮਦਦ ਲੈਣ ਲਈ ਖਡੂਰ ਸਾਹਿਬ ਪਹੁੰਚ ਗਏ। ਉਥੇ ਜਾ ਕੇ ਆਪਣੇ ਪਿਤਾ ਨੂੰ ਛੁਡਾਉਣ ਲਈ ਸਿਫਾਰਸ਼ ਲਾਉਣ ਲਈ ਕਿਹਾ। ਪਰ ਉਹ ਕਹਿੰਦੀ, ਮੇਰੀ ਸਿਫਾਰਸ਼ ਤਾਂ ਨਹੀਂ ਚਲਣੀ, ਇਕ ਰੱਬ ਰੂਪ ਨੇੜੇ ਹੀ ਆਏ ਹੋਏ ਨੇ ਸਾਡੇ, ਨੇੜੇ ਹੀ ਨੇ, ਚੱਲ, ਮੈਂ ਤੈਨੂੰ ਉਨ੍ਹਾਂ ਕੋਲ ਲੈ ਚੱਲਾਂ। ਚਿੱਠੀ ਮੈਂ ਲਿਖ ਦਿਆਂਗੀ ਆਪਣੇ ਪਿਤਾ ਨੂੰ ਪਰ ਜਿੰਨਾ ਚਿਰ ਹਿਸਾਬ ਕਿਤਾਬ ਦਾ ਮਾਮਲਾ ਸਾਫ ਨਾ ਹੋਵੇ, ਓਨਾਂ ਚਿਰ ਮੁੜ ਕੇ ਪਹਿਲਾ ਪਿਆਰ ਨਹੀਂ ਬਣਨਾ। ਮਨ ਵਿਚ ਸ਼ੰਕਾ ਬਣਿਆ ਹੀ ਰਹਿਣਾ ਹੈ। ਮੇਰੇ ਕਹੇ ਮੇਰਾ ਪਿਤਾ ਫੇਰੂ ਮੱਲ ਜੀ ਨੂੰ ਛੱਡ ਤਾਂ ਦੇਵੇਗਾ ਪਰ ਸ਼ੰਕਾ ਮਨੋ ਨਹੀਂ ਜਾਣਾ। ਸੋ ਹਿਸਾਬ ਕਿਤਾਬ ਦਾ ਚਿੱਠਾ ਸਹੀ ਹੋਣਾ ਚਾਹੀਦਾ ਹੈ। ਗੁਰੂ ਨਾਨਕ ਪਾਤਸ਼ਾਹ ਦੇ ਪਾਸ ਭਾਈ ਲਹਿਣਾ ਜੀ ਨੂੰ ਬੀਬੀ ਬਿਰਾਈ ਲੈ ਗਈ, ਬੇਨਤੀ ਕੀਤੀ। ਮਹਾਰਾਜ ਜੀ ਕਹਿੰਦੇ, "ਕੋਈ ਨਾ ਭਾਈ! ਐਵੇਂ ਹੀ ਇਕ ਗਲਤੀ ਹੋਈ ਹੋਈ ਹੈ, ਤੁਸੀਂ ਦੁਬਾਰਾ ਹਿਸਾਬ ਚੈਕ ਕਰੋ, ਵਿਚੋਂ ਨਿਕਲ ਆਏਗੀ, ਕੁਝ ਨਹੀਂ ਹੁੰਦਾ।"

ਜਾ ਕੇ ਹਿਸਾਬ ਚੈਕ ਕੀਤਾ ਤਾਂ ਗਲਤੀ ਨਿਕਲ ਆਈ, ਸਾਰਾ ਮਾਮਲਾ ਸਾਫ ਹੋ ਗਿਆ। ਉਸ ਸਮੇਂ ਇਸ ਗੱਲ ਨੂੰ ਆਪ ਨੇ ਸਾਧਾਰਨ ਹੀ ਸਮਝਿਆ। ਬਹੁਤ ਐਸੇ ਬੰਦੇ ਹੁੰਦੇ ਨੇ, ਸੰਤਾਂ ਕੋਲ ਜਾਂਦੇ ਨੇ, ਬਚਨ ਹੋ ਜਾਂਦਾ ਹੈ, ਉਸ ਨੂੰ ਆਮ ਹੀ ਗਿਣਦੇ ਨੇ ਕਿ ਇਹ ਤਾਂ ਐਵੇ ਹੀ ਬਚਨ ਕਰੀਂ ਜਾਂਦੇ ਨੇ, ਮੁੜ ਉਨ੍ਹਾਂ ਨਾਲ ਕੋਈ ਵਾਹ ਨਹੀਂ ਹੁੰਦਾ। ਆਪਣਾ ਕੰਮ ਪੂਰਾ ਹੋ ਜਾਂਦਾ ਹੈ। ਐਸਾ ਸੰਸਾਰ ਦਾ ਰਵੱਈਆ ਹੀ ਹੈ,

ਚਾਹੇ ਸੰਤ ਹੋਣ, ਚਾਹੇ ਕੋਈ ਹੋਰ ਹੋਵੇ। ਆਹ ਵਜ਼ੀਰ ਵਗੈਰਾ ਹੁੰਦੇ ਨੇ। ਜਦੋਂ ਉਹ ਕੁਰਸੀ ਤੇ ਹੁੰਦੇ ਨੇ, ਉਦੋਂ ਤਾਂ ਉਨ੍ਹਾਂ ਦਾ ਖਹਿੜਾ ਨਹੀਂ ਛੱਡਦੇ, ਜਦੋਂ ਉਹ ਥੱਲੇ ਲਹਿ ਜਾਣ, ਫੇਰ ਡਰਦੇ ਨੇ ਕਿ ਕਿਤੇ ਪੈਸੇ ਹੀ ਨਾ ਮੰਗ ਲੈਣ ਸਾਥੋਂ ਆ ਕੇ, ਫੇਰ ਨਹੀਂ ਉਨ੍ਹਾਂ ਨਾਲ ਗੱਲ ਕਰਦੇ। ਸੋ ਉਸ ਵੇਲੇ ਦਰਸ਼ਨ ਕਰੇ ਸੀ ਪਰ ਭੁਲੇ ਹੋਏ ਸੀ।

ਭਾਈ ਜੋਧ ਨੂੰ ਕਹਿਣ ਲੱਗੇ, "ਭਾਈ ਜੋਧ! ਇਹ ਜੋ ਤੂੰ ਪੜ੍ਹਦਾ ਹੈਂ, ਮੈਂ ਬੜੇ ਧਿਆਨ ਦੇ ਨਾਲ ਸ੍ਰਵਣ ਕਰੀ ਹੈ। ਇਕ ਇਕ ਅੱਖਰ ਸਮਝਣ ਦਾ ਯਤਨ ਕਰਿਆ ਹੈ ਤੇ ਮੇਰੇ ਮਨ ਵਿਚ ਗੱਲ ਬਹਿ ਗਈ। ਮੈਨੂੰ ਐਂ ਲੱਗਣ ਲੱਗ ਗਿਆ ਕਿ ਮੇਰਾ ਰਸਤਾ ਜਿਹੜਾ ਹੈ ਉਹ ਹੋਰ ਹੈ ਤੇ ਗੁਰੂ ਵਾਲਾ ਰਸਤਾ ਕੋਈ ਹੋਰ ਹੈ। ਤੂੰ ਮੈਨੂੰ ਇਹ ਤਾਂ ਦੱਸ, ਉਹ ਕੌਣ ਨੇ ਜਿਨ੍ਹਾਂ ਨੇ ਇਹ ਬਾਣੀ ਰਚੀ ਹੈ? ਕਿਥੇ ਰਹਿੰਦੇ ਨੇ? ਕਿਹੋ-ਜਿਹੇ ਨੇ? ਮੈਨੂੰ ਉਨ੍ਹਾਂ ਬਾਰੇ ਦੱਸ ਸਕਦਾ ਹੈਂ, ਜੇ ਤੈਨੂੰ ਪਤਾ ਹੋਵੇ।"

ਭਾਈ ਜੋਧ ਕਹਿਣ ਲੱਗੇ, "ਭਾਈ ਲਹਿਣਾ ਜੀ! ਜਿਨ੍ਹਾਂ ਦੇ ਬਾਰੇ ਤੂੰ ਗੱਲ ਕਰਦਾ ਹੈਂ, ਉਨ੍ਹਾਂ ਨੂੰ ਤਾਂ ਸਾਰਾ ਸੰਸਾਰ ਜਾਣਦਾ ਹੈ, ਕੋਈ ਭੁਲਿਆ ਹੋਇਆ ਨਹੀਂ ਹੈ ਉਨ੍ਹਾਂ ਨੂੰ ਜਿਵੇਂ ਸੂਰਜ ਨੂੰ ਕੋਈ ਨਹੀਂ ਭੁਲਿਆ ਹੋਇਆ। ਦੇਸ਼ਾਂ-ਵਿਦੇਸ਼ਾਂ, ਟਾਪੂਆਂ ਵਿਚ ਹਰ ਥਾਂ ਦੇ ਉਤੇ ਰਾਜੇ-ਮਹਾਰਾਜੇ ਸਾਧੂ ਵੱਡੇ-ਵੱਡੇ ਮੱਠਾਂ ਵਾਲੇ ਸਭ ਜਾਣਦੇ ਨੇ।"

ਕਹਿੰਦੇ, "ਮੈਂ ਨਹੀਂ ਸੁਣਿਆ ਤੇ ਮੈਨੂੰ ਕਿਰਪਾ ਕਰਕੇ ਉਨ੍ਹਾਂ ਦੀ ਜਾਣ-ਪਛਾਣ ਕਰਾਓ।" ਉਸ ਵੇਲੇ ਕਹਿਣ ਲੱਗੇ, "ਚਾਰ ਉਦਾਸੀਆਂ ਉਨ੍ਹਾਂ ਨੇ ਸੰਸਾਰ ਦੀਆਂ ਕਰੀਆਂ ਨੇ ਤੇ ਪੈਦਲ ਹੀ ਗਏ ਨੇ।"

ਇਕ ਅਨੁਮਾਨ ਅਨੁਸਾਰ ਅੱਜ ਦੇ ਸਿਆਣੇ ਹਿਸਾਬ ਲਾਉਂਦੇ ਨੇ ਕਿ ਉਨ੍ਹਾਂ ਨੇ 25000 ਮੀਲ ਸਫਰ ਪੈਦਲ ਕਰਿਆ ਲੇਕਿਨ ਓਸ ਵੇਲੇ ਦੇ ਸਿਆਣੇ ਇਸ ਤਰ੍ਹਾਂ ਦਾ ਹਿਸਾਬ ਨਹੀਂ ਸੀ ਲਾਉਂਦੇ। ਉਸ ਵੇਲੇ ਤਾਂ ਇਹ ਕਹਿੰਦੇ ਸਨ ਕਿ ਗੁਰੂ ਨਾਨਕ ਪਾਤਸ਼ਾਹ ਸਾਰੀ ਧਰਤੀ ਤੇ ਘੁੰਮੇ ਜਿਥੇ ਤੱਕ ਵਸੋਂ ਸੀ, ਜਿਥੇ ਤੱਕ ਮਨੁੱਖ ਸਨ ਉਥੇ ਤੱਕ ਘੁੰਮੇ। ਉਨ੍ਹਾਂ ਦੀ ਬੋਲੀ ਵਿਚ ਹੀ ਉਨ੍ਹਾਂ ਨੂੰ ਜਾ ਕੇ ਸੋਧ ਦਿਤੀ। ਰਿਕਾਰਡ ਰਿਹਾ ਜਾਂ ਨਾ ਰਿਹਾ ਇਹ ਗੱਲ ਵੱਖਰੀ ਹੈ ਪਰ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਜਿਥੇ ਤੱਕ ਵੀ ਧਰਤੀ ਸੀ ਉਥੇ ਤੱਕ ਗੁਰੂ ਨਾਨਕ ਪਾਤਸ਼ਾਹ ਨੇ ਜਾ ਕੇ ਆਪਣਾ ਸੱਚ ਦਾ ਸੰਦੇਸ਼ ਦਿਤਾ।

***ਬਾਬੇ ਡਿਠੀ ਪਿਰਥਮੀ, ਨਵੈ ਖੰਡ ਜਿਥੈ ਤਕਿ ਆਹੀ।***
***ਫਿਰਿ ਜਾਇ ਚੜ੍ਹਿਆ ਸਮੇਰ ਪਰ ਸਿਧ ਮੰਡਲੀ ਦ੍ਰਿਸ਼ਟੀ ਆਈ।***
***ਭਾਈ ਗੁਰਦਾਸ ਜੀ, ਵਾਰ 1/24***

ਕਿੰਨੇ ਹਜ਼ਾਰ ਮੀਲ ਸਫਰ ਕਰਿਆ, ਇਸ ਦਾ ਕੋਈ ਅੰਦਾਜ਼ਾ ਨਹੀਂ ਲਾਉਂਦੇ ਸਨ।

ਸੋ ਆਪ ਨੇ ਕਿਹਾ ਕਿ ਚਾਰ ਉਦਾਸੀਆਂ ਕੀਤੀਆਂ। ਉਸ ਤੋਂ ਬਾਅਦ ਕਿਉਂਕਿ ਸੰਗਤ ਐਨੀ ਵਧ ਗਈ ਉਨ੍ਹਾਂ ਨੂੰ ਅੱਗੇ ਉਪਦੇਸ਼ ਦੇਣਾ ਹੈ ਇਸ ਕਰਕੇ ਕੇਂਦਰ ਬਣਾਇਆ ਤੇ ਆਪ ਕਰਤਾਰਪੁਰ ਬਿਰਾਜਦੇ ਨੇ - ਆਪਣੇ ਤੋਂ ਨੇੜੇ ਹੀ ਦਰਿਆ ਰਾਵੀ ਦੇ ਕੰਢੇ ਤੇ। ਅੱਗੇ ਵੀ ਮੈਂ ਤੁਹਾਨੂੰ ਇਕ-ਦੋ ਵਾਰੀ ਗੱਲ ਕੀਤੀ ਹੈ। ਕਹਿੰਦੇ, ਮੈਂ ਗੌਲੀ ਨਹੀਂ ਸੀ ਗੱਲ ਕਿ ਐਵੇਂ ਹੀ ਸਹਿਜ ਸੁਭਾਅ ਕਰਦੇ ਨੇ ਪਰ ਮੈਨੂੰ ਅੱਜ ਡੂੰਘਿਆਈ ਦਾ ਪਤਾ ਲੱਗਿਆ ਹੈ ਕਿ ਇਹ ਤਾਂ ਬਹੁਤ ਵੱਡੇ ਨੇ। ਤੂੰ ਮੈਨੂੰ ਇਹ ਤਾਂ ਦੱਸ ਕਿ ਉਨ੍ਹਾਂ ਦਾ ਗੁਰੂ ਕੌਣ ਹੈ? ਪੂਰੇ ਨੇ ਜਾਂ ਅਧੂਰੇ ਨੇ? ਤਪੱਸਿਆ ਕੀਤੀ ਹੈ ਜਾਂ ਕਿਵੇਂ ਉਨ੍ਹਾਂ ਨੂੰ ਪ੍ਰਾਪਤੀ ਹੋਈ ਹੈ?"

ਕਹਿਣ ਲੱਗੇ, "ਤੁਸੀਂ ਗੀਤਾ ਪੜ੍ਹਦੇ ਹੋ ਨਾ? ਉਸ ਦੇ ਵਿਚ ਕ੍ਰਿਸ਼ਨ ਭਗਵਾਨ ਕਹਿੰਦੇ ਨੇ ਕਿ ਜਦੋਂ-ਜਦੋਂ ਧਰਮ ਦੀ ਗਿਲਾਨੀ ਹੁੰਦੀ ਹੈ, ਉਸ ਵੇਲੇ ਜਿਹੜੇ ਪੂਰਨ ਮਹਾਂਪੁਰਸ਼ ਨੇ, ਉਹ ਸੰਸਾਰ ਦੀ ਗਿਲਾਨੀ ਦੂਰ ਕਰਨ ਵਾਸਤੇ ਸੰਸਾਰ ਵਿਚ ਆਇਆ ਕਰਦੇ ਨੇ।"

ਗੁਰੂ ਦਸ਼ਮੇਸ਼ ਪਿਤਾ ਨੇ ਵੀ ਲਿਖਿਆ ਹੈ ਕਿ -

***ਜਬ ਜਬ ਹੋਤ ਅਰਿਸ਼ਟ ਅਪਾਰਾ॥***

ਜਦੋਂ ਜਦੋਂ ਬਹੁਤ ਗਿਲਾਨੀ ਸੰਸਾਰ ਵਿਚ ਫੈਲ ਜਾਂਦੀ ਹੈ -

***ਤਬ ਤਬ ਦੇਹ ਧਰਤਿ ਅਵਤਾਰਾ॥***

ਉਸੇ ਵੇਲੇ ਦੇਹ ਧਾਰ ਕੇ ਅਵਤਾਰ ਆਇਆ ਕਰਦੇ ਨੇ। ਅਵਤਾਰ ਕੁਝ ਤਾਂ ਦੇਵਤੇ ਹੁੰਦੇ ਨੇ, ਕੁਝ ਵਿਸ਼ਨੂੰ ਜੀ ਦੇ ਅਵਤਾਰ ਹੁੰਦੇ ਨੇ। ਅਵਤਾਰਾਂ ਦੀ ਗਿਣਤੀ ਹੋਇਆ ਕਰਦੀ ਹੈ।

ਸੋ ਆਪ ਕਹਿਣ ਲੱਗੇ ਕਿ ਗੁਰੂ ਨਾਨਕ ਪਾਤਸ਼ਾਹ ਤਾਂ ਧੁਰ ਤੋਂ ਆਏ ਹੋਏ ਨੇ ਉਹ ਕਿਸੇ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਦਾ ਅਵਤਾਰ ਨਹੀਂ ਹਨ ਤੇ ਉਨ੍ਹਾਂ ਦੇ ਬਾਰੇ ਮੈਂ ਕੁਝ ਭੀ ਦੱਸ ਨਹੀਂ ਸਕਦਾ, ਜੇ ਮੈਂ ਦੱਸਾਂ ਤਾਂ ਪੂਰੀ ਤਰ੍ਹਾਂ ਬਿਆਨ ਨਹੀਂ ਕਰ ਸਕਦਾ ਪਰ ਜੋ ਉਨ੍ਹਾਂ ਬਾਰੇ ਸੰਸਾਰ ਦਾ ਖਿਆਲ ਹੈ ਜਿਨ੍ਹਾਂ ਨੇ ਪ੍ਰਤਿਆਇਆ ਹੈ ਉਹ ਏਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ -

***ਧਾਰਨਾ - ਜਾਹਰ ਪੀਰ ਜਗਤ ਗੁਰ ਬਾਬਾ -2, 2.***
***ਜਾਹਰ ਪੀਰ ਜਗਤ ਗੁਰ ਬਾਬਾ -2, 2.***

ਕਹਿਣ ਲੱਗੇ ਕਿ ਉਹ ਤਾਂ ਕਿਤੇ ਲੁਕੇ ਛਿਪੇ ਨਹੀਂ ਹਨ, ਸਾਰੇ ਸੰਸਾਰ ਦੇ ਉਤੇ ਜ਼ਾਹਰ ਨੇ ਤੇ ਇਕ-ਦੋ-ਚਾਰ ਦੇ ਗੁਰੂ ਨਹੀਂ ਹਨ, ਸਾਰੇ ਸੰਸਾਰ ਦੇ ਗੁਰੂ ਨੇ -

***ਸਤਿਗੁਰ ਸਚਾ ਪਾਤਿਸਾਹੁ ਬੇਪਰਵਾਹੁ ਅਥਾਹੁ ਸਹਾਬਾ।।***
***ਨਾਉ ਗਰੀਬ ਨਿਵਾਜੁ ਹੈ ਬੇਮੁਹਤਾਜ ਨ ਮੋਹੁ ਮੁਹਾਬਾ॥***
***ਭਾਈ ਗੁਰਦਾਸ ਜੀ, ਵਾਰ 24/3***

ਕਹਿਣ ਲੱਗੇ, "ਗਰੀਬ-ਨਿਵਾਜ਼ ਨੇ ਉਹ, ਸਾਰੀ ਦੁਨੀਆਂ ਉਨ੍ਹਾਂ ਨੂੰ ਗਰੀਬ-ਨਿਵਾਜ਼ ਕਹਿੰਦੀ ਹੈ। ਕਿਸੇ ਤੋਂ ਕੋਈ ਖੁਸ਼ਾਮਦ ਨਹੀਂ ਕਰਾਉਂਦੇ, ਕਿਸੇ ਤੋਂ ਕੋਈ ਚੀਜ਼ ਨਹੀਂ ਲੈਂਦੇ, ਨਾ ਕਿਸੇ ਮੋਹ ਦੇ ਵਿਚ ਫਸਦੇ ਹਨ।"

***ਬੇਸੁਮਾਰ ਨਿਰੰਕਾਰੁ ਹੈ ਅਲਖ ਅਪਾਰੁ ਅਲਾਹ ਸਿਵਾਬਾ॥***
***ਭਾਈ ਗੁਰਦਾਸ ਜੀ, ਵਾਰ 24/3***

# ਕਰਤਾ ਕਰੇ ਸੁ ਹੋਇ

***ਡਾ. ਕੁਲਦੀਪ ਸਿੰਘ***

***ਆਦਿ ਗੁਰਏ ਨਮਹ॥***
***ਜੁਗਾਦਿ ਗੁਰਏ ਨਮਹ॥***
***ਸਤਿਗੁਰਏ ਨਮਹ॥***
***ਸ੍ਰੀ ਗੁਰਦੇਵਏ ਨਮਹ॥*** ***ਪੰਨਾ - 262***

ਅਸੀਂ ਅੱਜ ਤਕ ਹੋ ਚੁੱਕੇ ਰਿਸ਼ੀ ਮੁਨੀ, ਗੁਰੂ ਜਨ ਅਤੇ ਮੌਜੂਦਾ ਗੁਰੂ ਨੂੰ ਨਮਸਕਾਰ ਕਰਦੇ ਹਾਂ। ਆਸਾ ਦੀ ਵਾਰ ਵਿਚ ਕਿਸ ਕਾਰਨ ਦਿਨ ਵਿਚ ਸੌ ਸੌ ਵਾਰ ਗੁਰੂ ਤੋਂ ਬਲਿਹਾਰ ਜਾਂਦੇ ਹਾਂ।

***ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥***
***ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥***
***ਪੰਨਾ - 463***

ਇਕ ਵਾਰੀ ਬਾਂਦਰਾਂ ਉਪਰ ਇਕ ਤਜਰਬਾ ਕੀਤਾ ਗਿਆ। ਬਾਂਦਰਾਂ ਨੂੰ ਇਕ ਦਿਨ ਕੁਛ ਖਾਣ ਲਈ ਨਹੀਂ ਦਿਤਾ ਗਿਆ। ਅਗਲੇ ਦਿਨ ਮਿੱਟੀ ਨਾਲ ਲੱਥਪੱਥ ਹੋਏ ਆਲੂ ਬਾਂਦਰਾਂ ਨੂੰ ਦਿਤੇ ਗਏ। ਆਲੂ ਬਿਲਕੁਲ ਮਿੱਟੀ ਦੇ ਢੇਲੇ ਪ੍ਰਤੀਤ ਦਿੰਦੇ ਸੀ। ਬਾਂਦਰਾਂ ਨੇ ਉਸਨੂੰ ਮਿੱਟੀ ਦੀ ਡਲੀ ਸਮਝ ਕੇ ਨਾ ਖਾਇਆ। ਭੁੱਖ ਵਧਣ ਲੱਗੀ। ਇਸ ਬੇਬਸੀ ਵਿਚ ਇਕ ਬਾਂਦਰ ਨੇ ਮਿੱਟੀ ਦਾ ਪ੍ਰਤੀਤਦਾ ਢੇਲਾ ਚੁਕਿਆ ਅਤੇ ਪਾਣੀ ਵਿਚ ਧੋਣ ਲੱਗਾ। ਧੋਣ ਤੇ ਆਲੂ ਨਿਕਲ ਆਇਆ। ਉਸ ਦੀ ਨਕਲ ਕਰ ਸਾਰੇ ਬਾਂਦਰ ਆਲੂ ਧੋ ਕੇ ਖਾਣ ਲਗ ਪਏ। ਪਰ ਜਿਸ ਗੱਲ ਨੇ ਵਿਗਿਆਨ ਜਗਤ ਨੂੰ ਹੈਰਤ ਵਿਚ ਪਾ ਦਿਤਾ ਉਹ ਇਹ ਸੀ ਕਿ ਜਦੋਂ ਇਹੀ ਤਜਰਬਾ ਕੁਛ ਦਿਨ ਪਿਛੋਂ ਦੂਰ ਦਰਾਜ਼ ਦੇ ਜੰਗਲ ਅਤੇ ਪਹਾੜੀ ਇਲਾਕੇ ਵਿਚ ਕੀਤਾ ਗਿਆ ਜਿਥੇ ਨਾ ਇਨ੍ਹਾਂ ਬਾਂਦਰਾਂ ਦੀ ਪਹੁੰਚ ਸੀ ਅਤੇ ਨਾ ਕਿਸੇ ਮਨੁੱਖ ਦੀ, ਉਥੇ ਬਾਂਦਰਾਂ ਨੇ ਬਿਨਾਂ ਸਮਾਂ ਖਰਾਬ ਕੀਤੇ ਝੱਟਪੱਟ ਆਲੂ ਚੁੱਕੇ ਅਤੇ ਧੋ ਕੇ ਖਾ ਲਏ। ਇਕ ਬਾਂਦਰ ਵਿਚ ਆਈ ਸੂਝ ਸੂਖਮ ਪੱਧਰ ਤੇ ਸਾਰੇ ਬਾਂਦਰਾਂ ਵਿਚ ਫੈਲ ਗਈ। ਵਿਗਿਆਨੀ ਇਸ ਗੱਲ ਨੂੰ ਮੰਨਣ ਲਗ ਪਏ ਕਿ ਸੂਖਮ ਪੱਧਰ ਤੇ ਸਭ ਚੀਜ਼ਾਂ ਜੁੜੀਆਂ ਹੋਈਆਂ ਹਨ।

ਜੇ ਅਸੀਂ ਵਿਕਾਸ ਦੀ ਕ੍ਰਿਆ ਦੇਖੀਏ ਤਾਂ ਪਤਾ ਲਗਦਾ ਹੈ ਕਿ ਮਨੁੱਖ ਪੱਧਰ ਤੋਂ ਹੇਠਲੀਆਂ ਜੂਨੀਆਂ ਦਾ ਕ੍ਰਮਵਾਰ ਵਿਕਾਸ ਹੁੰਦਾ ਹੈ। ਇਹ ਵਿਕਾਸ ਅਚੇਤਨ ਪੱਧਰ ਤੇ ਹੁੰਦਾ ਹੈ, ਇਸ ਨੂੰ ਜਾਤੀ ਵਿਕਾਸ ਕਿਹਾ ਜਾਂਦਾ ਹੈ। ਇਸ ਵਿਕਾਸ ਵਿਚ ਕੁਦਰਤ ਦਾ ਹੱਥ ਹੁੰਦਾ ਹੈ। ਮਨੁੱਖ ਪੱਧਰ ਤੇ ਆ ਕੇ ਅਚੇਤਨ ਵਿਕਾਸ ਰੁਕ ਜਾਂਦਾ ਹੈ। ਅਚੇਤਨ ਵਿਕਾਸ ਦੀ ਹੱਦ ਮਨੁੱਖ ਤੇ ਆ ਕੇ ਮੁਕ ਜਾਂਦੀ ਹੈ। ਹੁਣ ਮਨੁੱਖ ਕੋਲ ਨਿਰਣਾ (choice) ਹੈ ਕਿ ਉਹ ਆਪਣਾ ਚੇਤਨ ਵਿਕਾਸ ਕਰੇ ਜਾ ਨਾ ਕਰੇ। ਜੋ ਆਪਣਾ ਚੇਤਨ ਵਿਕਾਸ ਨਹੀਂ ਕਰਦਾ ਉਸ ਬਾਰੇ ਬਾਣੀ ਵਿਚ ਫੁਰਮਾਨ ਹੈ -

***ਕਰਤੂਤਿ ਪਸੂ ਕੀ ਮਾਨਸ ਜਾਤਿ॥***
***ਲੋਕ ਪਚਾਰਾ ਕਰੈ ਦਿਨੁ ਰਾਤਿ॥*** ***ਪੰਨਾ - 267***

ਪਰ ਜਿਸ ਨੂੰ ਪਤਾ ਨਹੀਂ ਹੈ, ਉਹਨੂੰ ਬਾਣੀ ਸੁਚੇਤ ਕਰਦੀ ਹੈ।

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਪੰਨਾ - 12***

ਜਿਨ੍ਹਾਂ ਗੁਰਾਂ ਪੀਰਾਂ ਨੂੰ ਨਮਸ਼ਕਾਰ ਕੀਤੀ ਗਈ ਹੈ, ਇਹ ਉਹ ਮਹਾਂਪੁਰਖ ਹਨ ਜਿਨ੍ਹਾਂ ਨੇ ਆਪਣਾ ਪੁਰਚੇਤਨ ਵਿਕਾਸ ਕੀਤਾ ਅਤੇ ਸੰਸਾਰ ਨੂੰ ਲੰਘਾਉਣ ਲਈ ਮਾਰਗ ਦਰਸ਼ਨ ਦਿਤਾ। ਉਨ੍ਹਾਂ ਦੇ ਚੇਤਨ ਵਿਕਾਸ ਸਦਕੇ ਹੀ ਮਨੁੱਖਤਾਈ ਵਿਚ ਸਮਰੱਥਾ (potential) ਬਣੀ ਹੋਈ ਹੈ ਜਿਸ ਨੂੰ ਸੁਚੇਤ ਕੇ ਮਨੁੱਖ ਆਪਣਾ ਵਿਕਾਸ ਕਰ ਸਕਦਾ ਹੈ। ਇਹ ਚੇਤਨਤਾ ਦੀ ਸੂਝ ਨੂੰ ਲੋਕਾਂ ਤਕ ਪਹੁੰਚਾਉਣ ਲਈ ਸਮੇਂ ਸਮੇਂ ਸਿਰ ਮਹਾਂਪੁਰਖ, ਅਵਤਾਰ, ਗੁਰੂ-ਪੀਰ ਬੋਲ ਕੇ, ਗਾ ਕੇ, ਲਿਖ ਕੇ ਪ੍ਰਗਟ ਕਰਦੇ ਰਹੇ। ਇਹੀ ਬਚਨ ਸਾਡੇ ਸਾਸ਼ਤਰ, ਗ੍ਰੰਥ ਅਤੇ ਖਜ਼ਾਨੇ ਬਣ ਗਏ।

'ਗੁਰੂ ਗ੍ਰੰਥ ਸਾਹਿਬ ਜੀ' ਵਿਚ ਵੀ ਗੁਰੂ ਸਾਹਿਬਾਨਾਂ ਅਤੇ ਸਮਕਾਲੀ ਭਗਤਾਂ ਦੀ ਸੂਝ ਬਿਰਾਜਮਾਨ ਹੈ। ਹਰ ਸ਼ਬਦ ਵਿਚ ਹਦਾਇਤ ਕੀਤੀ ਜਾਂਦੀ ਹੈ ਕਿ ਸਾਧੂ ਸੰਤ ਦੀ ਸੰਗਤ ਵਿਚ, ਸ਼ਰਨ ਵਿਚ ਜਾ। ਸਵਾਲ ਹੈ ਕਿ ਕਿਹੜੇ ਸਾਧੂ ਕੋਲ ਜਾਈਏ। ਸਾਡਾ ਕਿਹੜੇ ਸਾਧੂ ਨਾਲ ਤਾਲਮੇਲ ਬੈਠੇਗਾ। ਕਿਸ ਸਾਧੂ ਕੋਲ ਸਾਡੀ ਵਸਤ ਹੈ। ਕਿਹੜੇ ਸਾਧੂ ਕੋਲ ਸਾਡੀ ਚਾਬੀ ਹੈ। ਇਸ ਦਾ ਨਿਰਣਾ ਕਿਸ ਤਰ੍ਹਾਂ ਹੋਏਗਾ? ਜੇ ਜਲਦੀ ਹੀ ਸਾਡੇ ਆਸ-ਅੰਦੇਸੇ ਅਤੇ ਤਰਕ ਨਾ ਮਿਟੇ ਤਾਂ ਰੂਹਾਨੀ ਤਰੱਕੀ ਨਹੀਂ ਹੋ ਸਕਦੀ। ਜੀਵਨ ਵਿਚ ਖੁਸ਼ੀ ਦੀ ਜਗ੍ਹਾ ਉਦਾਸੀ ਛਾ ਜਾਂਦੀ ਹੈ। ਇਹ ਉਦਾਸੀ ਕੋਈ ਬੈਰਾਗ ਦੀ ਨਹੀਂ ਸਿਰਫ ਰੌਲੇ ਘਚੌਲੇ ਕਾਰਣ ਹੁੰਦੀ ਹੈ।

ਹਰ ਸਾਧੂ ਦੀ ਇਕ ਆਪਣੀ ਅਭੀਵਿਅਕਤੀ (Projection) ਹੁੰਦੀ ਹੈ। ਇਹ ਮਹਾਤਮਾ ਦਾ ਪ੍ਰਗਟ ਕ੍ਰਿਆ ਰੂਪ ਹੁੰਦਾ ਹੈ। ਇਸ ਰੂਪ ਨਾਲ ਜੇ ਕਿਸੇ ਦਾ ਵਿਅਕਤੀਤ੍ਵ (Self Image) ਮੇਲ ਖਾ ਜਾਵੇ ਤਾਂ ਮਹਾਤਮਾ ਚੰਗਾ ਲਗਣ ਲਗ ਜਾਂਦਾ ਹੈ। ਉਤਲੀ ਪੱਧਰ ਤੇ ਕ੍ਰਿਆਵਾਂ ਮੇਲ ਖਾਣ ਕਰਕੇ ਤਰਕ ਤਾਂ ਨਹੀਂ ਆਂਦਾ ਪਰ ਹਾਲੇ ਨਾ ਹੀ ਮਹਿਸੂਸ ਹੁੰਦੀ ਅੰਦਰੂਨੀ ਖਿੱਚ ਨੂੰ ਸਮਝ ਸਕਦਾ ਹੈ। ਇਸ ਵਕਤ ਕੀਤੀ ਮਹਾਤਮਾ ਨੂੰ ਨਮਸ਼ਕਾਰ ਆਪਣੇ ਹੀ ਘੜੇ ਸਰੂਪ ਨੂੰ ਹੀ ਹੁੰਦੀ ਹੈ।

ਪਹਿਲੇ ਮਿਲਾਪ ਦੀ ਸ਼ਾਂਤੀ ਨੂੰ ਜਲਦੀ ਹੀ ਮਨ ਵਿਚ ਦਬੀਆਂ ਅਚੇਤਨ ਵਾਸ਼ਨਾਵਾਂ ਇਸ ਰੂਪ ਰਾਹੀਂ ਪੂਰੀਆਂ ਕਰਨਾ ਚਾਹੁੰਦੀਆਂ ਹਨ। ਇਸ ਪੱਧਰ ਤੇ ਹੀ ਬਹੁਤ ਸਾਰੀਆਂ ਪਦਾਰਥਾਂ ਦੀਆਂ ਮੰਗਾਂ ਸ਼ੁਰੂ ਹੋ ਜਾਂਦੀਆਂ ਹਨ। ਬਾਹਰਮੁਖੀ

ਬਿਰਤੀ ਬਾਹਰਲੀਆਂ ਚੀਜ਼ਾਂ ਨੂੰ ਜੱਫਾ ਮਾਰਨਾ ਚਾਹੁੰਦੀ ਹੈ ਉਥੇ ਅੰਤਰਮੁਖੀ ਬਿਰਤੀ ਵਾਲੇ ਸੁਰਗ-ਸ਼ਾਂਤੀ, ਬੈਕੁੰਠ ਜਾਂ ਦਰਗਾਹ ਨੂੰ ਮਲਣ ਦੀ ਮੰਗ ਕਰਦੇ ਹਨ।

ਇਸ ਪੱਧਰ ਤੇ ਮੰਗਣ ਵਾਲੇ ਵਿਅਕਤੀ ਦਾ ਹਾਲ ਪਿਛਲੇ ਦਿਨੀਂ ਫੜੇ ਚੰਡੀਗੜ੍ਹ ਦੇ ਉਸ ਮੰਗਤੇ ਵਰਗਾ ਹੁੰਦਾ ਹੈ ਜੋ ਦਿਨ ਵਿਚ ਪੈਸੇ ਮੰਗਦਾ ਸੀ, ਰਾਤ ਨੂੰ Rest house ਵਿਚ 150 ਰੁਪਏ ਰੋਜ਼ਾਨਾ ਦੇ ਕਿਰਾਏ ਵਾਲੇ ਕਮਰੇ ਵਿਚ ਰਹਿੰਦਾ, ਚੰਗੇ ਢਾਬੇ ਵਿਚ ਰੋਟੀ ਖਾਂਦਾ, ਗਰਮੀਆਂ ਵਿਚ ਸ਼ਿਮਲੇ ਵਿਚ ਮੰਗਣ ਦਾ ਕਾਰੋਬਾਰ ਕਰਦਾ ਅਤੇ ਅੰਤ ਵਿਚ ਪੁਲਿਸ ਦੀ ਪਕੜਾਈ ਵਿਚ ਆ ਜਾਂਦਾ ਹੈ। ਸਾਡਾ ਵੀ ਮਿਲਦਾ ਜੁਲਦਾ ਹਾਲ ਹੋਣ ਕਰਕੇ ਧਰਮਰਾਜ ਕੋਲ ਲੇਖਾ-ਜੋਖਾ ਦੇਣ ਤੋਂ ਨਹੀਂ ਬਚ ਸਕਦੇ। ਇਸ ਪੱਧਰ ਤੇ 'ਧਰਮਰਾਜ ਵੀ ਕਰੇ ਸੇਵਾ' ਬਚਕਾਨੀ ਬਾਤ ਹੈ, ਕਿਉਂਕਿ ਸੇਵਾ ਥੋੜ੍ਹੀ ਮਾਂਗਣ ਬਹੁਤਾ ਹੁੰਦਾ ਹੈ।

ਸਾਡੇ ਵਿਚ ਅਤੇ ਭੱਟਾਂ ਵਿਚ ਕੀ ਫਰਕ ਹੈ। ਉਨ੍ਹਾਂ ਦਾ ਗੁਰੂ ਪਿਆਰ ਦਾ ਬਚਨ ਆਉਂਦਾ ਹੈ -

***ਭਨਿ ਮਥੁਰਾ ਕਛੁ ਭੇਦੁ ਨਹੀ***
***ਗੁਰੁ ਅਰਜੁਨੁ ਪਰਤਖੵ ਹਰਿ॥ ਪੰਨਾ - 1409***

ਗੁਰੂ ਅਰਜਨ ਦੇਵ ਜੀ ਗੁਰਗੱਦੀ ਮਿਲਣ ਤੋਂ ਪਹਿਲਾਂ ਜਦੋਂ ਲਾਹੌਰ ਵਿਚ ਸਨ ਉਨ੍ਹਾਂ ਦੇ ਬਿਰਹ ਪੱਤਰ ਜੋ ਬਾਣੀ ਵਿਚ ਸਸ਼ੋਭਤ ਹਨ, ਦੇ ਬੋਲ ਹਨ -

***ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥***
***ਬਿਲਪ ਕਰੇ ਚਾਤ੍ਰਿਕ ਕੀ ਨਿਆਈ॥***
***ਤ੍ਰਿਖਾ ਨ ਉਤਰੈ ਸਾਂਤਿ ਨ ਆਵੈ***
***ਬਿਨੁ ਦਰਸਨ ਸੰਤ ਪਿਆਰੇ ਜੀਉ॥***
***ਹਉ ਘੋਲੀ ਜੀਉ ਘੋਲਿ ਘੁਮਾਈ***
***ਗੁਰ ਦਰਸਨ ਸੰਤ ਪਿਆਰੇ ਜੀਉ॥ ਪੰਨਾ - 96***

ਗੁਰੂ ਅਰਜਨ ਦੇਵ ਜੀ 'ਸੁਖਮਨੀ ਸਾਹਿਬ' ਵਿਚ ਸੋਧ ਦੇ ਰਹੇ ਹਨ -

***ਸਾਧ ਕੈ ਸੰਗਿ ਨਹੀ ਕਛੁ ਘਾਲ॥***
***ਦਰਸਨੁ ਭੇਟਤ ਹੋਤ ਨਿਹਾਲ॥ ਪੰਨਾ - 272***

ਉਹ ਕਿਸ ਤਰ੍ਹਾਂ ਦੀ ਤਾਲਮੇਲ ਗੁਰੂ ਅੰਗਦ ਦੇਵ ਜੀ ਵਿਚ ਸੀ ਜਿਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੇ ਬਚਨਾਂ ਮੁਤਾਬਿਕ ਰਾਤ ਨੂੰ ਕੜੀ ਧੁੱਪ ਵਾਲੀ ਦੁਪਹਿਰ ਜਾਣ ਕਪੜੇ ਸੁਕਾ ਕੇ ਲੈ ਆਏ। ਉਹ ਕਿਸ ਪੱਧਰ ਦਾ ਮੇਲ ਸੀ ਜਿਸ ਨੇ ਫਰੀਦ ਜੀ ਦੀ ਅੱਖ ਅੱਗ ਲਈ ਭੇਟਾ ਦੇ ਦਿਤੀ। ਕਿਹੜੀ ਯਾਦ ਨੇ ਖੁਸਰੋ ਨੂੰ ਮੁਰਸ਼ਦ ਦੇ ਇਕ ਜੋੜੀ ਜੁੱਤੇ ਬਦਲੇ ਆਪਣੀ ਜ਼ਿੰਦਗੀ ਭਰ ਦੀ ਰਾਜਸੀ ਕਮਾਈ ਨੂੰ ਵਟਾ ਦਿਤਾ। ਉਹ ਕਿਹੜੀ ਲਗਨ ਸੀ ਜਿਸ ਨੇ ਅਜਾਮਲ ਅਤੇ ਗਣਕਾ ਦਾ ਉਧਾਰ ਕੀਤਾ।

ਇਸ ਗੱਲ ਨੂੰ ਸਮਝਣ ਲਈ ਸਾਨੂੰ ਆਪਣੇ ਚੇਤਨ ਅਤੇ ਅਚੇਤਨ ਮਨ ਨੂੰ ਸਮਝਣਾ ਜ਼ਰੂਰੀ ਹੋਵੇਗਾ। ਸਾਡੀ ਸਾਰੀਆਂ ਕ੍ਰਿਆਵਾਂ ਅਚੇਤਨ ਵਿਚ ਦਬੀਆਂ ਵਾਸ਼ਨਾਵਾਂ ਦੇ ਪ੍ਰਭਾਵ ਹੇਠ ਚੇਤਨ ਮੰਡਲ ਵਿਚ ਹੁੰਦੀਆਂ ਪ੍ਰਤੀਤਦੀਆਂ ਹਨ। ਸਾਡਾ ਹਰ ਰੋਜ਼ ਦਾ ਸਮਾਜਿਕ, ਪਰਿਵਾਰਕ ਜਾਂ ਧਾਰਮਕ ਕਾਰੋਬਾਰ ਅਚੇਤਨ ਵਿਚ ਪਈ ਅਭਾਵ ਬਿਰਤੀ ਨੂੰ ਪੂਰਨ ਕਰਨ ਵਿਚ ਲੱਗਿਆ ਰਹਿੰਦਾ ਹੈ। ਬਾਹਰ ਦੀ, ਪਦਾਰਥ ਦੀ ਝਾਤ ਇਸ ਨੂੰ ਪੂਰਨ ਕਰਨ ਤੋਂ ਅਸਮਰੱਥ ਹੈ। ਜੇ ਕੋਈ ਕਿਸੇ ਗਿਆਨੀ ਦਾ ਉਧਾਰ ਦੀਵਾ ਲੈ ਕੇ ਇਨ੍ਹਾਂ ਵਾਸ਼ਨਾਵਾਂ ਦੇ ਸੋਮੇ ਤਕ ਪਹੁੰਚਣ ਦੀ ਕੋਸ਼ਿਸ਼ ਵੀ ਕਰਦਾ ਹੈ ਤਾਂ ਅੰਦਰ ਦਬੇ ਪਏ ਡਰ, ਗੁੱਸੇ, ਸ਼ਿਕਵੇ, ਦਰਦ ਇਸ ਦਾ ਰਾਹ ਰੋਕ ਲੈਂਦੇ ਹਨ। ਅਸੀਂ ਆਪਣੀ ਛਾਇਆ ਇਤਨੀ ਕਾਲੀ ਬਣਾ ਲਈ ਹੈ ਕਿ ਆਪਣੇ ਵਿਚ ਝਾਤੀ ਮਾਰਦਿਆਂ ਡਰ ਲਗਦਾ ਹੈ, ਹਿੰਮਤ ਨਹੀਂ ਜੁਟਦੀ। ਆਪਣੇ ਅੰਦਰੋਂ ਹੀ ਜਨਮੀਆਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀਆਂ ਫੌਜਾਂ ਹੀ ਇਸ ਅੰਦਰ ਜਾਣ ਦੀ ਪ੍ਰੇਰਨਾ ਸ਼ਕਤੀ ਨੂੰ ਨਸ਼ਟ ਕਰ ਦਿੰਦੀਆਂ ਹਨ।

ਇਹ ਮਹਾਂਪੁਰਖ ਕਿਸ ਤਰ੍ਹਾਂ ਆਪੇ ਦੀ ਪਹਿਚਾਣ ਕਰ ਸਕੇ। ਇਨ੍ਹਾਂ ਨੂੰ ਕਿਸ ਤਰ੍ਹਾਂ ਹਰੀ ਦਾ ਗੂੜ੍ਹ ਪਿਆਰ ਹੋ ਗਿਆ। ਇਹ ਬਿਰਹ ਕਿਸ ਤਰ੍ਹਾਂ 'ਆਖਾ ਜੀਵਾ ਵਿਸਰੈ ਮਰਿ ਜਾਉ' ਬਣ ਗਿਆ? ਇਹ ਪ੍ਰੀਤ ਦੀਆਂ ਤੰਦਾਂ ਕਿਸ ਤਰ੍ਹਾਂ ਐਨੀਆਂ ਮਜ਼ਬੂਤ ਹੋ ਗਈਆਂ? ਜਿਸ ਬਾਰੇ ਫੁਰਮਾਨ ਹੈ -

***ਮੂ ਲਾਲਨ ਸਿਉ ਪ੍ਰੀਤਿ ਬਨੀ॥***
***ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥***
***ਪੰਨਾ - 827***

ਕਿਸ ਕਾਰਣ ਹਰੀ ਦਾ ਨਾਮ ਮਿੱਠਾ ਲੱਗਣ ਲਗ ਪਿਆ, ਇਸ ਦੀ ਸੂਝ ਇਨ੍ਹਾਂ ਪਵਿੱਤਰ ਸਤਰਾਂ ਤੋਂ ਮਿਲਦੀ ਹੈ -

***ਸੰਤ ਸੰਗਿ ਅੰਤਰਿ ਪ੍ਰਭੁ ਡੀਠਾ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ॥ ਪੰਨਾ - 293***

ਅਸੀਂ ਵੀ ਆਪਣੀ ਅੰਦਰੂਨੀ ਪਹੁੰਚ ਕਿਸ ਤਰ੍ਹਾਂ ਬਣਾਈਏ। ਹਰ ਮਨੁੱਖ ਆਪਣੇ ਚੇਤਨ ਅਤੇ ਅਚੇਤਨ ਪੱਧਰ ਦੇ ਜੋੜ ਤਕ ਜਾ ਸਕਦਾ ਹੈ। ਜਦੋਂ ਅਸੀਂ ਸਵੇਰੇ ਉਠਦੇ ਹਾਂ ਉਸ ਕ੍ਰਿਆ ਵਿਚ ਸਾਡੀ ਹੋਸ਼ ਅਚੇਤਨ ਤੋਂ ਚੇਤਨ ਪੱਧਰ ਤੇ ਆਂਦੀ ਹੈ। ਇਸੇ ਤਰ੍ਹਾਂ ਜਦੋਂ ਅਸੀਂ ਸੌਂਦੇ ਹਾਂ ਸਾਡੀ ਹੋਸ਼ ਚੇਤਨ ਤੋਂ ਅਚੇਤਨ ਪੱਧਰ ਤੇ ਜਾਂਦੀ ਹੈ। ਇਸ ਪੱਧਰ ਤੇ ਅਸੀਂ ਸਾਹ ਦੀ ਕ੍ਰਿਆ ਨੂੰ ਵਾਚਦੇ ਹੋਏ, ਆਪਣੀ ਬਿਰਤੀ ਨੂੰ ਬਾਹਰੋਂ ਸੰਕੋਚਦੇ ਹੋਏ ਵੀ ਪਹੁੰਚ ਸਕਦੇ ਹਾਂ। ਇਸ ਵਿਚਾਲੇ ਪੱਧਰ ਤੇ ਜੇ ਅਸੀਂ ਗੁਰ ਕੀ ਮੂਰਤਿ ਰੱਖ ਦੇਈਏ ਅਤੇ ਉਸ ਮੂਰਤਿ ਨਾਲ ਆਪਣੀ ਸੂਝ ਸਮਝ ਦੇ ਮੁਤਾਬਿਕ ਵਿਸ਼ਲੇਸ਼ਣ (label) ਤੇ ਭਾਵ ਦੇ ਦੇਈਏ ਇਹ ਇਕ ਕਿਆਰੀ ਦਾ ਰੂਪ ਲੈ ਲਵੇਗੀ। ਇਹ ਕ੍ਰਿਆ ਬਿਲਕੁਲ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਅਸੀਂ ਇੰਟਰਨੈਟ (Internet) ਤੇ ਆਪਣੀ Website ਬਣਾ ਲੈਂਦੇ ਹਾਂ। ਆਪਣੇ ਮਹਾਤਮਾ ਦੇ ਕੀਤੇ ਸੰਗ ਵਿਚੋਂ ਮਿਲੀਆਂ ਸ਼ਾਂਤੀ ਦੀਆਂ ਲਹਿਰਾਂ, ਪ੍ਰੇਮ ਦੀਆਂ ਤਰੰਗਾਂ ਅਤੇ ਗਿਆਨ ਦੇ ਪ੍ਰਕਾਸ਼ ਨੂੰ ਜੋੜਦੇ ਜਾਈਏ ਤਾਂ ਇਹ ਕਿਆਰੀ ਇਕ ਵੱਡਾ ਖੇਤ ਬਣ

ਜਾਂਦੀ ਹੈ। ਇਸ ਨੂੰ ਵਿਗਿਆਨੀ ਭਾਸ਼ਾ ਵਿਚ Web site with broad Data Base ਕਹਿ ਸਕਦੇ ਹਾਂ। ਜਿਸ ਇਕੱਲੇਪਣ ਤੋਂ ਪਹਿਲਾਂ ਡਰ ਲਗਦਾ ਸੀ ਕਾਮ ਕ੍ਰੋਧ ਦੀਆਂ ਬਿਰਤੀਆਂ ਘੇਰਦੀਆਂ ਸਨ, ਜਿਸ ਇਕੱਲੇਪਣ ਵਿਚ ਉਦਾਸੀ ਮਹਿਸੂਸ ਹੁੰਦੀ ਸੀ ਜਿਸ ਕਰਕੇ ਟੀ. ਵੀ., ਅਖਬਾਰ, ਬਾਹਰ ਘੁੰਮਣ ਨੂੰ ਮਨ ਕਰਦਾ ਸੀ ਉਹ ਉਤਾਵਲਾਪਣ ਮੁਕਣਾ ਸ਼ੁਰੂ ਹੋ ਜਾਂਦਾ ਹੈ। ਆਪਣਾ ਹੀ ਸਾਥ (self love) ਚੰਗਾ ਲਗਣ ਲਗ ਜਾਂਦਾ ਹੈ।

ਹਰ ਰੋਜ਼ ਇਸ ਕਿਆਰੀ ਦੀ ਸੰਭਾਲ ਕਰਦੇ ਹੋਏ ਜੀਵਨ ਦਾ ਪੱਧਰ ਬਦਲ ਜਾਂਦਾ ਹੈ। ਜ਼ਿੰਦਗੀ ਦੇ ਫੈਸਲੇ, ਭਵਿੱਖ ਦੀ ਕਾਰਵਾਈ, ਦੁਨੀਆਂ ਦੀ ਰੂਪ ਰੇਖਾ ਇਸ ਪੱਧਰ ਤੋਂ ਮਿਲਣੀ ਸ਼ੁਰੂ ਹੋ ਜਾਂਦੀ ਹੈ। ਆਪਣੀ ਬਾਹਰਲੀ ਬਿਰਤੀ ਵਿਚ ਗੁਰੂ ਦਾ ਸਾਥ ਚੰਗਾ ਲੱਗਣ ਲਗ ਜਾਂਦਾ ਹੈ। ਗੁਰੂ ਦੀ ਪ੍ਰਤੀਤੀ ਸੁਖਦਾਇਕ ਮਹਿਸੂਸ ਹੁੰਦੀ ਹੈ। ਇਸ ਮੰਡਲ ਨੂੰ ਗੁਰੂ ਦਾ ਮੰਡਲ ਕਹਿੰਦੇ ਹਨ। ਭਗਤਾਂ ਅਨੁਸਾਰ ਇਸ ਦੀ ਸ਼ੁਰੂਆਤ ਤਾਂ ਦਿਖਦੀ ਹੈ ਪਰ ਕਿਥੇ ਮੁਕਦਾ ਹੈ, ਇਸ ਪਾਰ ਨੂੰ ਜਾਨਣ ਵਾਲੇ ਆਪ ਖੋ ਜਾਂਦੇ ਹਨ। ਇਸ ਵਿਚ ਹੀ 'ਮੈਂ' ਖੋ ਜਾਂਦੀ ਹੈ।

***ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ॥***
***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥***
***ਪੰਨਾ - 1369***

ਅੱਜ ਦਾ ਸਮਾਂ ਗੁਰਮਤਿ ਦੇ ਪ੍ਰਕਾਸ਼ ਵਿਚ ਚੱਲਣ ਦਾ ਹੈ। ਗੁਰੂ ਦੀ ਸੰਗਤ ਤੋਂ ਬਿਨਾਂ ਕੋਈ ਪਾਰ ਉਤਾਰਾ ਨਹੀਂ ਹੈ। ਮੇਰਾ ਤਾਂ ਅਟੱਲ ਵਿਸ਼ਵਾਸ਼ ਹੈ ਕਿ -

***ਬਿਨੁ ਸਤਿਗੁਰ ਕਿਨੈ ਨ ਪਾਇਓ***
***ਬਿਨੁ ਸਤਿਗੁਰ ਕਿਨੈ ਨ ਪਾਇਆ॥***
***ਸਤਿਗੁਰ ਵਿਚਿ ਆਪੁ ਰਖਿਓਨੁ***
***ਕਰਿ ਪਰਗਟੁ ਆਖਿ ਸੁਣਾਇਆ॥***
***ਸਤਿਗੁਰ ਮਿਲਿਐ ਸਦਾ ਮੁਕਤੁ ਹੈ***
***ਜਿਨਿ ਵਿਚਹੁ ਮੋਹੁ ਚੁਕਾਇਆ॥***
***ਉਤਮੁ ਏਹੁ ਬੀਚਾਰੁ ਹੈ***
***ਜਿਨਿ ਸਚੇ ਸਿਉ ਚਿਤੁ ਲਾਇਆ॥***
***ਜਗਜੀਵਨੁ ਦਾਤਾ ਪਾਇਆ॥ ਪੰਨਾ - 466***

ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤੀ ਨੂੰ ਪ੍ਰਮੁਖਤਾ ਦਿਤੀ ਗਈ ਹੈ -

***ਗੁਰ ਕੀ ਮਤਿ ਤੂੰ ਲੇਹਿ ਇਆਨੇ॥***
***ਭਗਤਿ ਬਿਨਾ ਬਹੁ ਡੂਬੇ ਸਿਆਨੇ॥ ਪੰਨਾ - 288***

ਭਗਤੀ ਵਿਚ ਸੰਤ ਦੀ, ਸਾਧੂ ਦੀ ਲੋੜ ਹੈ -

***ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ॥***
***ਸਰਬ ਨਿਧਾਨ ਨਾਨਕ ਹਰਿ ਰੰਗਿ॥ ਪੰਨਾ - 262***

ਗੁਰਸਿੱਖ ਦਾ ਤਾਂ ਇੰਨਾ ਹੀ ਫਰਜ਼ ਹੈ ਕਿ ਦ੍ਰਿੜ੍ਹ ਇਰਾਦੇ ਨਾਲ ਇਸ ਜੀਵਨ ਜੁਗਤ ਨੂੰ ਸਮਝ ਕੇ ਜੀ ਲਵੇ। ਇਕ ਕਵਿਤਾ ਦੇ ਅਨੁਵਾਦ ਸਾਰ -

***ਰਹੱਸ ਹੈ ਜੀਵਨ***
***ਪਹੇਲੀ ਨਹੀਂ***
***ਜਿਹੜੀ ਸੁਲਝ ਜਾਏ***
***ਸੁਲਝਾਉ ਇਨ੍ਹੰ ਜਿੰਨਾਂ***
***ਉਨਾ ਹੀ ਉਲਝਦੀ ਹੈ।***
***ਹੋਰ ਸੁਲਝਾਓ ਨਹੀਂ***
***ਤਾਂ ਸੁਲਝੀ ਹੀ ਹੋਈ ਹੈ।***
***ਸੁਲਝਾਨ ਵਿਚ ਜਿਹੜਾ ਲੱਗਿਆ***
***ਨਾ ਤਾਂ ਜੀ ਪਾਂਦਾ ਹੈ***
***ਨਾ ਹੀ ਸਮਝ ਪਾਂਦਾ ਹੈ***
***ਜੀਣ ਦੀ ਜਾਂਚ ਜਿਸ ਨੇ ਸਿਖੀ***
***ਉਹ ਜੀਂਦਾ ਤਾਂ ਹੈ ਹੀ ਹੀ***
***ਨਾਲ ਸਮਝ ਵੀ ਜਾਂਦਾ ਹੈ।***
***ਜੀਵਨ ਨੂੰ ਜੀ, ਪੀ ਜੀਵਨ ਨੂੰ।***
***ਕਿਨਾਰੇ ਤੇ ਰੁਕ ਕੇ ਸੋਚਣ ਵਿਚ ਨਾ ਪੈ***
***ਮਝਧਾਰ ਵਿਚ ਡੁੱਬ ਮਝਧਾਰ ਵਿਚ ਡੁੱਬ।***

ਆਓ ਅਸੀਂ ਵੀ ਇਸ ਮੌਜੂਦਾ ਵਗਦੀ ਪ੍ਰੇਮ ਨਦੀ ਵਿਚ ਛਾਲ ਮਾਰੀਏ।

***ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ॥***
***ਪੰਨਾ - 469***

ਸਾਡੀ ਇਕੋ ਹੀ ਮੰਗ ਰਹਿ ਜਾਵੇ -

***ਰਾਜੁ ਨ ਚਾਹਉ ਮੁਕਤਿ ਨ ਚਾਹਉ***
***ਮਨਿ ਪ੍ਰੀਤਿ ਚਰਨ ਕਮਲਾਰੇ॥ ਪੰਨਾ - 34***

ਬਹੁਤ ਵਾਰੀ ਸੰਗਤ ਵਿਚ ਸ਼ਰਧਾਲੂਆਂ ਤੋਂ ਸੁਣਨ ਨੂੰ ਮਿਲਦਾ ਹੈ ਕਿ ਮਹਾਂਪੁਰਖੋ! ਕ੍ਰਿਪਾ ਕਰੋ, ਨਾਮ ਚਲ ਜਾਵੇ, ਮਹਾਂਪੁਰਸ਼ਾਂ ਦੀ ਕ੍ਰਿਪਾ ਹੋਵੇ ਤਾਂ ਹੀ ਨਾਮ ਜਪਿਆ ਜਾਵੇਗਾ। ਮੈਂ ਇਹ ਸੁਣ ਕੇ ਸੋਚੀਂ ਪੈ ਜਾਂਦਾ ਹਾਂ ਕਿ ਮਹਾਂਪੁਰਖ ਜੋ ਹਮੇਸ਼ਾ ਪਰਉਪਕਾਰ ਦ੍ਰਿਸ਼ਟੀ ਵਿਚ ਰਹਿੰਦੇ ਹਨ ਕੀ ਹਾਲੇ ਘੱਟ ਕ੍ਰਿਪਾ ਕਰ ਰਹੇ ਹਨ। ਕੀ ਇਹ ਘੱਟ ਕ੍ਰਿਪਾ ਹੈ ਕਿ ਪੈਰ ਵਿਚ ਸੋਜਿਸ਼ ਹੈ ਪਰ ਫਿਰ ਵੀ ਦਰਦ ਦੀ ਪ੍ਰਵਾਹ ਕੀਤੇ ਬਿਨਾਂ ਚੱਲ ਕੇ ਸੰਗਤ ਨੂੰ ਪ੍ਰਕਾਸ਼ ਵੰਡ ਰਹੇ ਹਨ। ਕੀ ਇਹ ਘੱਟ ਕ੍ਰਿਪਾ ਹੈ ਕਿ ਦਿਲ ਦਾ ਰੋਗ ਹੋਣ ਦੇ ਬਾਵਜੂਦ ਛਾਤੀ ਤੇ ਹੱਥ ਰੱਖ ਦਰਦ ਨੂੰ ਦਬਾਉਂਦੇ ਹੋਏ ਬਚਨਾਂ ਦੀ ਲੜੀ ਨੂੰ ਟੁੱਟਣ ਨਹੀਂ ਦਿੰਦੇ। ਕੀ ਇਹ ਘੱਟ ਕ੍ਰਿਪਾ ਹੈ ਕਿ ਗਲੇ ਵਿਚ ਗਿਲਟੀ ਹੋਣ ਦੇ ਬਾਵਜੂਦ ਇਲਾਜ ਤੋਂ ਮਿਲਦੇ ਸਮੇਂ ਵਿਚ ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਦੀਆਂ ਸੰਗਤਾਂ ਵਿਚ ਨੂਰੀ ਪਿਆਰ ਦੀ ਵਰਖਾ ਕਰਦੇ ਰਹੇ। ਕੀ ਹਾਲੇ ਘੱਟ ਕ੍ਰਿਪਾ ਹੈ ਕਿ ਸਰੀਰ ਦੀ ਬਿਰਧ ਅਵਸਥਾ ਵਿਚ ਇਕ ਕਿਸ਼ੋਰ ਵਾਂਗ ਬਿਨਾਂ ਥਕੇਂਵਾਂ ਮੰਨੇ ਮਿਸ਼ਨ ਦੇ, ਆਤਮ ਮਾਰਗ ਦੇ ਰੁਝੇਵੇਂ ਨੇਪਰੇ ਚਾੜ੍ਹਦੇ ਹਨ। ਸਾਨੂੰ ਆਪਣੀ ਕਾਬਲੀਅਤ ਵਿਚਾਰਨ ਦੀ ਲੋੜ ਹੈ। ਆਪ ਪੜਚੋਲ ਦੀ ਲੋੜ ਹੈ।

***'ਚਲਦਾ'***

**L L L L L L L**

# ਰੰਗਲੇ ਸੱਜਣ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

## ਸ੍ਰੀ ਦੂਲੇਸ਼ਰ ਵੀਰ ਹੀਰਾ ਹਰਿਬਚਨ ਸਿੰਘ

36 ਨੰਬਰ ਰਸਾਲੇ ਦੇ ਗੁਰਮੁਖ ਸਜਣ ਸ. ਮਾਨ ਸਿੰਘ ਜੀ ਹੈੱਡ ਕਲਰਕ ਅੰਬਾਲਾ ਛਾਉਣੀ ਵਿਖੇ ਆਪਣੀ ਕੋਠੀ ਵਿਚ ਬਿਰਾਜਦੇ ਹੋਏ ਸਣੇ ਪਰਿਵਾਰ ਅਨੇਕਾਂ ਵਾਰ ਸਜਲ ਨੇਤ੍ਰ ਹੋਏ ਗੁਰੂ ਅਕਾਲ ਪੁਰਖ ਅਗੇ ਜੋਦੜੀਆਂ ਕਰਨ ਜੁਟ ਜਾਂਦੇ ਸਨ, "ਹੇ ਗੁਰੂ ਕਰਤਾਰ! ਤੈਂ ਸਾਨੂੰ ਹਰ ਪ੍ਰਕਾਰ ਦਾ ਸੁਖ ਦਾ ਸਾਮਾਨ ਅਤੇ ਐਸ਼ਵਰਜ ਬਖਸ਼ਿਆ ਹੈ, ਸਰਦਾਰੀਆਂ ਦਿਤੀਆਂ, ਅਮੀਰੀਆਂ ਦਿਤੀਆਂ, ਧਨ ਧਾਮ, ਘਰ ਘਾਮ ਵਿਖੇ ਹਰ ਪ੍ਰਕਾਰ ਤੈਂ ਸਾਨੂੰ ਸੁਖੀ ਸੁਹੇਲੇ ਅਨੰਦ ਮਗਨੇਲੇ ਕੀਤਾ। ਛੇਕੜ ਕਿਸੇ ਗੱਲ ਦੀ ਕਮੀ ਨਹੀਂ ਰਹੀ, ਕਿਸੇ ਗੱਲ ਦਾ ਘਾਟਾ ਨਹੀਂ ਰਿਹਾ। ਘਾਟਾ ਹੈ ਤਾਂ ਇਹ ਗੱਲ ਦਾ ਹੈ, ਉਹ ਸਾਨੂੰ ਦਿਨੇ ਰਾਤ ਵਿਸੂਰ ਵਿਸੂਰ ਖਪਾਏ ਰਿਹਾ ਹੈ। ਉਹ ਇਹ ਕਿ ਅਸਾਡਾ ਸਭ ਤੋਂ ਛੋਟਾ ਲੜਕਾ ਹਰਿਬਚਨ ਸਿੰਘ ਪ੍ਰਮਾਰਥ ਦੇ ਪਾਸਿਓਂ ਉੱਕਾ ਹੀ ਮੁਨਕਰ ਹੈ। ਅਸੀਂ ਇਸ ਦੇ ਨਾਲ ਸਾਰੇ ਪੁੱਤਰਾਂ ਤੋਂ ਵੱਧ ਕੇ ਲਾਡ ਕੀਤੇ, ਪਿਆਰ ਕੀਤੇ, ਅਰ ਜਿਉਂ ਜਿਉਂ ਪਿਆਰ ਲਾਡ ਇਸ ਦੇ ਨਾਲ ਕੀਤੇ, ਤਿਉਂ ਤਿਉਂ ਇਹ ਪ੍ਰਮਾਰਥ ਵਲੋਂ ਨਿਘਰਦੀ ਕਲਾ ਵਲ ਗਿਆ। ਸਾਡਾ ਪਰਵਾਰ ਇਕੱਤ੍ਰ ਹੋ ਕੇ ਦੋਨੋਂ ਵੇਲੇ ਗੁਰਬਾਣੀ ਦਾ ਨਿਤਨੇਮ ਕਰਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਬਿਨਾਂ ਕੋਈ ਅੰਨ ਜਲ ਨਹੀਂ ਕਰਦਾ। ਪਰ ਹਰਿਬਚਨ ਸਿੰਘ ਹੈ ਕਿ ਪ੍ਰਮਾਰਥ ਨੂੰ ਉਲਟੀਆਂ ਟਿਚਕਰਾਂ ਕਰਦਾ ਹੈ, ਗੁਰਮੰਤ੍ਰ ਗੁਰਸਿੱਖੀ ਨੂੰ ਮਖੌਲ ਕਰਦਾ ਰਹਿੰਦਾ ਹੈ। ਇਸ ਨੂੰ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਪੜ੍ਹਨੇ ਪਾਇਆ, ਇਸ ਧਾਰਮਿਕ ਆਸ਼ਾ ਨੂੰ ਜਾਣ ਕੇ ਕਿ ਉਥੇ ਨਿਰਾ ਗੁਰਸਿੱਖੀ ਦਾ ਵਾਯੂ-ਮੰਡਲ ਹੋਵੇਗਾ, ਇਸ ਦਾ ਜੀਵਨ ਅਵੱਸ਼ ਹੀ ਪਲਟਾ ਖਾ ਕੇ ਗੁਰੂ ਘਰ ਵਲ ਆਵੇਗਾ। ਪਰ ਉਥੇ ਤਾਲੀਮ ਪਾ ਕੇ ਵੀ ਇਹ ਗੁਰਮਤਿ ਪ੍ਰਮਾਰਥ ਵਲੋਂ ਨਿਰਾ ਕੋਰੇ ਦਾ ਕੋਰਾ ਰਿਹਾ। ਇਸ ਤੇ ਕੋਈ ਪਾਹ ਨਹੀਂ ਚੜ੍ਹਿਆ, ਸਗੋਂ ਨਿਰਾ ਨਾਸਤਕ ਹੋ ਕੇ ਉਥੋਂ ਨਿਕਲਿਆ ਹੈ। ਹੁਣ ਏਸ ਵਲੋਂ ਅਸੀਂ ਉੱਕੇ ਹੀ ਨਿਰਾਸ਼ ਹੋ ਚੁਕੇ ਹਾਂ। ਹੇ ਗੁਰੂ ਕਰਤਾਰ! ਤੂੰ ਹੀ ਕੋਈ ਐਸਾ ਫੋਹ ਪਾ ਅਤੇ ਐਸਾ ਭਾਣਾ ਵਰਤਾਅ ਕਿ ਇਹ ਸਾਡਾ ਸਭ ਤੋਂ ਅਜ਼ੀਜ਼ ਬੱਚਾ ਗੁਰੂ-ਮਾਰਗ ਉਤੇ ਗੁਰਮਤਿ ਪਾਂਧੀ ਬਣੇ।"

ਇਸ ਪ੍ਰਕਾਰ ਦੀਆਂ ਨਿਤਾਪ੍ਰਤਿ ਦੀਆਂ ਬੇਨਤੀਆਂ ਇਹ ਰੋ ਰੋ ਕਰਿਆ ਕਰਦੇ ਸਨ। ਓੜਕ ਇਨ੍ਹਾਂ ਦੀ ਭੀ ਸੁਣੀ ਗਈ। ਇਕ ਦਿਨ ਐਸੀ ਹੋਇ ਪਈ ਕਿ ਅਚਾਨਕ ਅਖੰਡਪਾਠੀਆਂ ਦਾ ਇਹ ਨਿਰਬਾਣ ਕੀਰਤਨੀ ਜਥਾ ਗੁਰਮੁਖ ਪਿਆਰੇ ਬਾਬੂ ਮੱਲ ਸਿੰਘ ਜੀ ਤੇ ਪਿਆਰਨੇ-ਪਿਆਰ ਸਰਦਾਰ ਪਿਆਰਾ ਸਿੰਘ ਜੀ ਦੀ ਖਿੱਚ ਪਾ ਕੇ ਅੰਬਾਲਾ ਛਾਉਣੀ ਵਿਚ ਆ ਵਿਚਰਿਆ। ਆਪਣਿਆਂ ਰੰਗਾਂ ਵਿਚ ਇਹ ਜਥਾ ਕੀਰਤਨ-ਧੁਨੀਆਂ ਰੰਗਾਂ ਵਿਚ ਆ ਕੇ ਮਗਨ ਹੋ ਕੇ ਧੁਨਾਏ ਰਿਹਾ ਸੀ, ਕਿ ਰਾਹ ਜਾਂਦੇ ਉਸ ਕੀਰਤਨ-ਮੰਡਲ ਦੇ ਪਾਸ ਦੀ ਗੁਜ਼ਰਦੇ ਹੋਏ ਅਨਭੋਲ ਅਤੇ ਅਚਾਨਕ ਹੀ ਇਸ ਨਵਜੋਬਨੇ ਪੰਖਣੂ ਦੀ ਸਰੋਤ ਵਿਚ ਸ਼ਬਦ-ਬਾਨ ਦੀ ਅਣਿਆਲੀ ਚੋਟ ਵਜੀ, ਸੁਣਨ ਸਾਰ ਉਹ ਉਥੇ ਚੌਰਸਤੇ ਵਿਚ ਹੀ ਧਰਨਾ ਮਾਰ ਕੇ ਬੈਠ ਗਏ। ਜਿਉਂ ਜਿਉਂ ਬਾਣੀ ਦੇ ਕੀਰਤਨ-ਸਰੋਤੀ-ਬਾਣ ਇਨ੍ਹਾਂ ਦੇ ਹਿਰਦੇ ਵਿਚ ਵੱਜਣ, ਤਿਉਂ ਤਿਉਂ ਇਹ ਨਵ ਫਾਥੜੇ ਪੰਖੇਰੂ ਵਾਂਗ ਬਿਹਬਲ ਅਤੇ ਵਿਆਕੁਲ ਹੁੰਦੇ ਜਾਣ। ਧਰਤੀ ਉਤੇ ਭੁੰਜੇ ਹੀ ਪਥੱਲਾ ਮਾਰ ਕੇ ਬੈਠ ਗਏ। ਬਸ, ਫਿਰ ਉਠਣ ਦੀ ਸੋਝੀ ਨਹੀਂ ਰਹੀ। ਨਿਰੰਕਾਰੀ ਮੀਰ ਸ਼ਿਕਾਰੀ, ਉਪਕਾਰੀ ਵੀਰ (ਬਾਬੂ ਮੱਲ ਸਿੰਘ) ਨੇ ਮੌਕਾ ਤਾੜ ਕੇ ਇਸ ਨੈਣ-ਮਗਨੀਲੇ ਅਤੇ ਹੋਸ਼-ਮਸਤੀਲੇ ਆਹੂ ਨੂੰ ਉਸੇ ਤਰ੍ਹਾਂ ਚੁੱਕ ਉਠਾ ਕੇ, ਬੈਠੇ ਬਿਠਾਏ ਨੂੰ ਅੰਦਰਵਾਰ ਕੀਰਤਨ-ਮੰਡਲ ਦੇ ਸਨਮੁਖ ਲਿਆ ਇਸਥਿਤ ਕੀਤਾ। ਨੀਰੋ ਨੀਰ ਹੋਏ ਇਸ ਨਵਲ-ਵੈਰਾਗੀ ਵੀਰ ਨੂੰ ਕੀਰਤਨ-ਪ੍ਰੇਮੀ-ਜਨਾਂ ਨੇ ਪ੍ਰੇਮ ਚਾਬਕ ਹੋਰ ਵੀ ਕਸ ਕਸ ਲਾਏ। ਬਸ, ਸਾਰੇ ਕੀਰਤਨ ਵਿਚ ਉਠਣੇ ਨਹੀਂ ਪਾਏ। ਉਠੇ ਨਹੀਂ, ਹਿਲੇ ਨਹੀਂ, ਜਮ੍ਹਕੇ ਨਹੀਂ। ਪ੍ਰਮਾਰਥ ਸੰਬੰਧੀ ਸੌ ਸੌ ਹੁਜਤਾਂ ਕਰਨ ਵਾਲੇ ਵੀਰ ਹਰਿਬਚਨ ਸਿੰਘ ਜੀ ਅੱਜ ਕਿਸ ਅਨੂਠੜੀ ਬੰਧਨਾਂ ਵਿਚ ਬੰਧੀਜੇ ਹੋਏ ਲੱਟੂ ਹੋ ਬੈਠੇ ਹਨ।

ਅਖੰਡ ਕੀਰਤਨ ਦਾ ਭੋਗ ਪੈ ਗਿਆ, ਨਾਲ ਲਗਦੇ ਹੀ ਅਖੰਡ ਪਾਠ ਅਰੰਭ ਹੋ ਗਿਆ। ਸਾਰੇ ਅਖੰਡ ਪਾਠ ਦੀ ਅੰਮ੍ਰਿਤ ਵਰਖਾ ਦਿਨ ਰਾਤ ਹੁੰਦੀ ਰਹੀ ਅਤੇ ਉਸ ਨਵਲ-ਜੋਬਨੀ ਇਕੋ ਇਕ ਅੰਮ੍ਰਿਤ ਅਭਿਲਾਖੀ ਜਨ ਦੇ ਮੁਖ-ਮਨਸਾਵੀ-ਹਿਰਦੇ ਰੂਪੀ ਛੇਤਰ ਤੇ ਵਰ੍ਹੀ, ਜਿਵੇਂ ਕਿਸੇ ਗੁਲਜ਼ਰੀ ਉਤੇ ਚਾਂਦਮਾਰੀ ਹੁੰਦੀ ਹੈ। ਕੀਰਤਨ ਰੂਪੀ ਬਾਣ ਵਾਹੁਣ ਵਾਲੇ ਚੋਜੀ ਜਨਾਂ ਨੇ ਖੂਬ ਪ੍ਰੇਮ ਭਜਨ ਗੁਲਜ਼ਰੀਏ ਬਾਣ ਵਾਹੇ ਅਤੇ ਵਾਹ ਵਾਹ ਕੇ ਇਕੋ ਨਿਸ਼ਾਨੇ ਉਪਰ ਮਾਰੇ। ਇਕ ਵੀ ਬਾਣ ਖਾਲੀ ਨਹੀਂ ਗਿਆ, ਸਭ ਠਿਕਾਣੇ ਤੇ ਪੈਂਦੇ ਰਹੇ। ਪਹਿਲਾ ਦਿਨ ਗੁਜ਼ਰ ਗਿਆ, ਸਾਰੀ ਰੈਣ ਗੁਜ਼ਰ ਗਈ, ਦੂਜਾ ਦਿਨ ਵੀ ਗੁਜ਼ਰ ਗਿਆ, ਦੂਜੀ ਰੈਣ ਵੀ ਗੁਜ਼ਰ ਚੱਲੀ। ਦੂਜੀ ਰੈਣ ਦੇ ਅੰਮ੍ਰਿਤ ਵੇਲੇ ਸਾਢੇ ਚਾਰ ਵਜੇ ਦੇ ਕਰੀਬ ਅਖੰਡ ਪਾਠ ਦਾ ਭੋਗ ਪਿਆ। ਨਾਲ ਲਗਦੇ ਹੀ ਫਿਰ ਅਖੰਡ ਕੀਰਤਨ ਅਰੰਭ ਹੋ ਗਿਆ। ਬਸ ਚਲੇ ਸੋ ਚਲੇ, ਨਾ ਕੀਰਤਨ ਥੰਮਣ ਵਿਚ ਆਵੇ, ਨਾ ਉਸ ਬਾਣਾਂ-ਬੇਧੂ ਆਹੂ ਦੀਆਂ ਅੱਖੀਆਂ ਖੁਲ੍ਹਣ। ਉਤਮ ਜਗਿਆਸੂ ਜਾਣ ਕੇ ਅਤੇ ਪੰਜ ਪਿਆਰਿਆਂ ਵਲੋਂ ਅਰਸ਼ੀ ਇਸ਼ਾਰਾ ਆਇਆ ਸਮਝ ਕੇ, ਅਰਸ਼ੀ ਰਮਜ਼ਾਂ ਦੇ ਬੁਝਾਰਤੀਆਂ ਨੇ ਹੋਸ਼-ਮਸਤੀਣੇ ਨਵ-ਯੋਗ ਲਾਲ ਨੂੰ ਸਾਵਧਾਨ ਕਰ ਕੇ ਸੁਕੇਸ਼ੀ ਇਸ਼ਨਾਨ ਕਰਵਾਇਆ, ਨਵੀਨ ਬਸਤਰ ਪੁਸ਼ਾਕਾ ਸਜਾਇਆ, ਜਿਵੇਂ ਜੋਤਿ ਜਗਦੀਸ਼ਰੀ ਬਹੂ ਵਿਆਹੁਣ ਲਈ ਲਾੜਾ ਬਨਾਉਣ ਦੀਆਂ ਤਿਆਰੀਆਂ ਕੀਤੀਆਂ ਜਾਂਦੀਆਂ ਹਨ। ਇਕੋ ਇਕ ਪ੍ਰਮਾਰਥੀ ਲਿੱਲ ਦਾ ਅਨਮੁੱਲਾ ਮੁਥਾਜੀ ਬਣ ਕੇ ਦੋਇ ਕਰ ਜੋੜ ਪੰਜਾਂ ਪਿਆਰਿਆਂ ਦੇ ਅਗੋਚਰ ਅੰਮ੍ਰਿਤ ਛਕਣ ਲਈ ਤਿਆਰ ਹੋ ਖਲੋਤਾ। ਅਮੋਘ ਦਰਸ਼ਨੀ ਦ੍ਰਿਸ਼ ਦੇਖ ਕੇ ਹੀ ਨਿਹਾਲੋ ਨਿਹਾਲ ਤੇ ਹਾਲੋਂ ਬੇਹਾਲ ਹੋ ਗਿਆ। ਅੰਮ੍ਰਿਤ ਬੂੰਦਾਂ

ਦੇ ਦਿੱਬ ਸੰਚਾਰੀ ਛੱਟੇ ਜਦੋਂ ਨੈਣਾਂ ਤੇ ਪਏ, ਬਸ, ਅੰਮ੍ਰਿਤ ਛਕਣਸਾਰ ਹੀ ਦਿੱਬ ਜੋਤੀਸ਼ ਨਿਰੰਕਾਰ ਵਾਹਿਗੁਰੂ ਦੇ ਦਿੱਬ ਦੀਦਾਰੇ ਹੋ ਗਏ। ਬਸ ਫੇਰ ਕੀ ਸੀ, ਫੇਰ ਤਾਂ ਇਹ ਵਰਤਾਰਾ ਵਰਤ ਗਿਆ, ਜੈਸੀ ਕਿ ਇਸ ਮਹਾਂਵਾਕ ਅਨੁਸਾਰ –

***ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ***
***ਬੁਧਿ ਕੀ ਨ ਬੁਧਿ ਰਹੀ ਮਤਿ ਮੈਂ ਨ ਮਤਿ ਹੈ॥***
***ਸੁਰਤਿ ਮੈਂ ਨ ਸੁਰਤਿ ਅਉ ਧਯਾਨ ਮੈਂ ਨ ਧਯਾਨ ਰਹਯੋ***
***ਗਯਾਨ ਮੈਂ ਨ ਗਯਾਨ ਰਹਯੋ ਗਤਿ ਮੈਂ ਨ ਗਤਿ ਹੈ॥***
***ਧੀਰਜ ਕੋ ਧੀਰਜ ਗਰਬ ਕੋ ਗਰਬ ਗਯੋ***
***ਰਤਿ ਮੈਂ ਨ ਰਤਿ ਰਹੀ ਪਤਿ ਰਤਿ ਪਤਿ ਹੈ॥***
***ਅਦਭੁਤ ਪਰਮਦੁਭੁਤ ਬਿਸਮੈ ਬਿਸਮ***
***ਅਸਚਰਜੈ ਅਸਚਰਜ ਅਤਿ ਅਤਿ ਹੈ॥੧॥੯॥***

***(ਕਬਿਤ ਭਾਈ ਗੁਰਦਾਸ ਜੀ)***

ਪੂਰੇ ਤਿੰਨ ਦਿਨ ਤਿੰਨ ਰਾਤਾਂ ਹੋ ਗਈਆਂ ਕਿ ਦੂਲੇ ਵੀਰ ਹਰਿਬਚਨ ਸਿੰਘ ਜੀ ਦੀ ਇਕ-ਟੱਕ ਸਹਿਜ ਸਮਾਧੀ ਲਗੀ ਰਹੀ, ਉਨ੍ਹਾਂ ਦਾ ਸਹਿਜ-ਸਮਾਧਤ-ਚੌਂਕੜਾ ਜੰਮਿਆ ਹੀ ਰਿਹਾ। ਇਧਰੋਂ ਕੀਰਤਨ ਨਾ ਥੰਮੇ, ਓਧਰੋਂ ਪ੍ਰੇਮ-ਕਸਾਈਆਂ ਅਖੜੀਆਂ ਨਾ ਖੁਲ੍ਹਣ, ਨਾ ਝਮਕਣ। ਸੰਗਤ ਢਕੋ ਢਕੀ ਜੁੜੀ ਹੋਈ। ਸਾਰੀ ਸੰਗਤ ਦੇ ਪਿਛਵਾੜੇ ਦੂਲਾ ਵੀਰ ਹਰਿਬਚਨ ਸਿੰਘ ਸਹਿਜ-ਰੰਗਾਂ ਵਿਚ ਰੰਗੀਜਿਆ ਹੋਇਆ ਬੈਠ ਰਿਹਾ ਸੀ। ਜਿਥੇ ਅਗੇ ਉਨ੍ਹਾਂ ਦੇ ਪਰਿਵਾਰ ਨੂੰ ਇਹ ਸਿੱਕ ਲਗੀ ਹੋਈ ਸੀ ਕਿ ਕਿਵੇਂ ਅਤੇ ਕਦੋਂ ਪਿਆਰਾ ਦੂਲਾ ਹਰਿਬਚਨ ਸਿੰਘ ਗੁਰਮੁਖ ਸਿੱਖਾਂ ਦੀ ਸ਼੍ਰੇਣੀ ਵਿਚ ਆਵੇ, ਓਥੇ ਹੁਣ ਇਹ ਫਿਕਰ ਵਿਆਪ ਰਿਹਾ ਹੈ ਕਿ ਮੁੜ ਸਾਵਧਾਨ ਹੋ ਕੇ ਆਮ ਸੰਸਾਰੀਆਂ ਵਾਂਗੂ ਪਰਿਵਾਰ ਵਿਚ ਵਿਚਰੇ। ਕੇਵਲ ਉਨ੍ਹਾਂ ਦੇ ਗੁਰਮੁਖ ਪਿਤਾ ਸਰਦਾਰ ਮਾਨ ਸਿੰਘ ਜੀ ਇਸ ਸੰਸੇ ਤੋਂ ਰਹਿਤ ਰਹੇ ਤੇ ਮੂਲੋਂ ਨਹੀਂ ਡੋਲੇ। ਅੱਜ ਉਹ ਆਪਣੇ ਧੰਨ ਭਾਗ ਸਮਝਦੇ ਸਨ ਕਿ ਸਾਡਾ ਬਚੜਾ ਵੀ ਹੰਸਾਂ ਦੀ ਡਾਰ ਵਿਚ ਇਕ ਉਡਾਰੂ ਹੰਸੜਾ ਬਣ ਗਿਆ ਹੈ। ਕੀਰਤਨ ਕਰਣਹਾਰੇ ਗੁਰਮੁਖ ਜਨ ਆਪਣੇ ਆਤਮ-ਰੰਗਾਂ ਵਿਚ ਕੀਰਤਨ ਦੀ ਵਰਖਾ ਕਰੀ ਜਾ ਰਹੇ ਸਨ ਕਿ ਯਕਾ ਯਕ ਉਹ ਉਡਾਰੂ ਹੰਸੜਾ ਬੜਾ ਪਿਆਰਾ ਵੀਰ ਦੂਲੇਸ਼ਰ ਪਿਛਲਵਾੜੇ ਬੈਠਾ ਬੈਠਾ ਉਡ ਕੇ ਡੰਡਉਤ ਪਰਨੇ ਹੋ ਕੇ, ਵਿਚਕਾਰ ਬੈਠੀ ਸਾਰੀ ਸੰਗਤ ਦੇ ਸੀਸਾਂ ਉਪਰ ਦੀ ਤਰਦਾ ਹੋਇਆ, ਇਕੋ ਸੇਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਕਟ ਹਜ਼ੂਰੀ ਵਿਚ, ਸਨਮੁਖ ਹੋ ਕੇ ਮਸਤਕ ਪਰਨੇ ਆਇ ਉਮਡ ਆਇਆ। ਮੱਥਾ ਇਉਂ ਆਇ ਟਿਕਿਆ ਜਿਵੇਂ ਕੰਵਲ ਫੁੱਲ ਜਲ ਵਿਚ ਲਹਿਰਾਉਂਦਾ ਹੁੰਦਾ ਹੈ। ਮਸਤਕ ਸਰਣ ਹਜ਼ੂਰੀ ਦੀ ਧੂੜੀ ਵਿਚ ਸਥਿਤ ਹੋਇਆ ਹੋਇਆ ਤੇ ਹੋਰ ਸਾਰਾ ਸਰੀਰ ਡੰਡਵਤੀ ਲੰਬਾਣ ਵਿਚ ਧਰਤੀਓਂ ਉਪਰ ਹੀ ਉਪਰ ਅਜਬ ਉਡਾਣ ਵਿਚ ਲਹਿਰੇ ਲਵੇ, ਜਿਵੇਂ ਫੰਗਾਂ ਵਾਲੀ ਮਛਲੀ ਅਨਲ ਵਾਉ ਵਿਚ ਤਾਰੀਆਂ ਲਾ ਰਹੀ ਹੁੰਦੀ ਹੈ। ਇਹ ਇਕ ਬੜਾ ਅਨੂਠਾ ਤੇ ਅਜਬ ਅਜਾਬਾ ਦ੍ਰਿਸ਼ ਸੀ, ਜਿਸ ਨੂੰ ਦੇਖਣਹਾਰੇ ਚਕ੍ਰਿਤ ਹੋ ਰਹੇ ਸਨ। ਇਧਰ ਕੀਰਤਨ ਨ ਠਲ੍ਹੇ, ਉਧਰ ਇਹ ਦ੍ਰਿਸ਼ ਨ ਹਿਲੇ। ਰੱਬੀ ਰਮਜ਼ਾਂ ਦੇ ਪੰਧਾਣੂ ਕੀਰਤਨੀ ਜਨਾਂ ਨੇ ਅਮਰੀ ਰਮਜ਼ ਪਾਇ ਕੇ ਲਾਵਾਂ ਦਾ ਕੀਰਤਨ ਕਰਨਾ ਆਰੰਭ ਦਿਤਾ, ਮਾਨੋ ਇਕ ਅਮਰ ਜਗਿਆਸਣੂ ਸੁਹਾਗਣੀ ਦਾ ਅਕਾਲ ਪੁਰਖ ਨਾਲ ਅਨੰਦ ਵਿਵਾਹ ਹੋ ਰਿਹਾ ਹੈ। ਲਾਵਾਂ ਦਾ ਕੀਰਤਨ ਅਦਿਭੁਤ ਮਗਨਤਾ ਵਿਚ ਹੋਇਆ, ਜੋ ਅੱਜ ਤਾਈਂ ਕਦੇ ਨਹੀਂ ਹੋਇਆ ਸੀ। ਆਤਮ-ਅਭਿਆਸੀਆਂ ਨੂੰ ਬੜੇ ਹੀ ਅਨੰਦ ਕੌਤਕੀ ਹੁਲਾਰੇ ਆਏ। ਜਿਉਂ ਜਿਉਂ ਦੁਲਹਨੀ ਦੂਲਾ ਪ੍ਰੇਮ-ਪੰਘੂੜੇ ਵਿਚ ਝੂਟੇ ਹੂਟੇ ਲਵੇ, ਤਿਉਂ ਤਿਉਂ ਦੇਖਣਹਾਰੇ ਅਤੇ ਅਮਰ ਅਕਾਲੀ ਆਨੰਦ ਕਰਾਉਣਹਾਰੇ ਕੀਰਤਨੀ ਜਨ ਆਪਣੇ ਲੋਰ-ਖੁਮਾਰਾਂ ਵਿਚ ਝੂਲਣ। ਸਮੁੱਚੀਆਂ ਲਾਵਾਂ ਦੇ ਕੀਰਤਨ ਦੀ ਅਉਧੀ ਅੰਦਰ ਦੁਵੱਲਾ ਇਹ ਦ੍ਰਿਸ਼ ਬਣਿਆ ਰਿਹਾ। ਲਾਵਾਂ ਮੁੱਕੀਆਂ ਤਾਂ ਆਰਤੀ ਉਤਾਰਨ ਦੀਆਂ ਕੀਰਤਨ-ਧੁਨੀਆਂ ਉਠੀਆਂ। ਜਿਉਂ ਜਿਉਂ ਆਰਤੀ ਉਤਰੇ, ਤਿਉਂ ਤਿਉਂ ਸ਼ਾਂਤ-ਮਗਨਤਾ ਵਾਪਰਦੀ ਜਾਵੇ। "ਗੋਪਾਲ ਤੇਰਾ ਆਰਤਾ" ਦੇ ਕੀਰਤਨ ਦੀ ਸਮਾਪਤੀ ਹੋਣ ਪਰ ਦੂਲੇ ਜੀ ਦਾ ਸੀਸ ਪਰਨੇ ਉਪਰ ਨੂੰ ਉਭਰਿਆ ਹੋਇਆ ਧੜ ਮੁੜ ਧਰਤੀ ਨਾਲ ਆ ਲਗਿਆ ਤੇ ਉਹ ਮਰਜੀਵੜਾ ਛਪਾਲ ਤੇ ਨਿੱਸਲ ਹੋ ਕੇ ਡੰਡਉਤ ਪਰਨੇ ਪਿਆ ਪਿਆ ਹੀ ਸੁੰਨ-ਸਮਾਧੀ ਵਿਚ ਲੀਨ ਹੋ ਗਿਆ।

ਸਾਰੀ ਸੰਗਤ ਵਿਚ ਸਨਾਟਾ ਛਾ ਗਿਆ। ਸਭ ਦੀ ਹੈਰਾਨਗੀ ਦੂਰ ਕਰਨ ਲਈ ਗੁਰਮੁਖ ਪੰਚ ਜਨਾਂ ਨੇ ਚੁਕ ਕੇ ਦੂਲੜੇ ਵੀਰ ਨੂੰ ਫਿਰ ਸਾਵਧਾਨ ਕੀਤਾ ਅਤੇ ਪ੍ਰੇਮ-ਆਤਮੀ-ਠੰਡੋਲੜੇ ਡੋਲੜੇ ਵਿਚ ਪਾਇ ਕੇ, ਉਸ ਮੰਡਲ ਵਿਚੋਂ ਲਿਜਾ ਕੇ ਵਖਰੇ ਕਮਰੇ ਵਿਚ ਇਕਾਂਤ-ਸਿੰਘਾਸਨ ਤੇ ਜਾਇ ਬਿਰਾਜਮਾਨ ਕੀਤਾ। ਸਭ ਦੀ ਆਵਾਜਾਈ ਬੰਦ ਕਰ ਦਿਤੀ, ਨਿਜ-ਪਰਵਾਰੀਆਂ ਦੇ ਫਿਕਰ-ਅੰਦੇਸ਼ੇ, ਦੂਰ ਕਰਨਹਾਰਿਆਂ ਨੇ ਦੂਰ ਕਰ ਦਿਤੇ। ਸਾਰੀ ਰਾਤ ਸਹਿਜ-ਸਿੰਘਾਸਨ ਤੇ ਪਏ ਦੂਲੜੇ ਜਨ ਦੇ ਮੁਖ ਮਸਤਕ ਤੇ ਰੰਗ ਚਲੂਲੇ ਖਿੜੇ ਰਹੇ। ਰੋਮ ਰੋਮ ਅੰਦਰ ਆਤਮ-ਵਿਗਾਸ ਵਾਲਾ ਅਭਿਆਸ-ਖੰਡਾ ਸਹਿਜ ਪ੍ਰੇਮ ਵੇਗ ਅੰਦਰ ਖੜਕਦਾ ਰਿਹਾ। ਅੰਮ੍ਰਿਤ ਵੇਲੇ ਉਠ ਕੇ ਸਾਵਧਾਨਤਾ ਸਹਿਤ ਸਾਰੇ ਗੁਰਮੁਖ ਵੀਰਾਂ ਨਾਲ ਰਲ ਕੇ ਇਸ਼ਨਾਨ ਹੋਏ, ਧਿਆਨ ਹੋਏ, ਨਿਤਨੇਮ ਦੇ ਪ੍ਰੇਮ-ਪਾਠ ਹੋਏ। ਫੇਰ ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਅਰੰਭ ਹੋਏ। ਵੀਰ ਹਰਿਬਚਨ ਸਿੰਘ ਜੀ ਭੀ ਆ ਹਾਜ਼ਰ ਹੋਏ, ਜੋੜੀ ਦੀ ਧੁਨਕਾਰ, ਕੀਰਤਨ-ਗੁੰਜਾਰ ਸਹਿਤ ਉਠਣ ਦੀ ਦੇਰ ਹੈ ਕਿ ਹੋਸ਼ ਮਸਤ ਮਰਜੀਵੜਾ ਮਸਤ ਹੋ ਕੇ ਧੜੰਮ ਕਰਦਾ ਆਤਮ ਦੀ ਸੁਧੀ ਵਿਚ ਡੰਡੌਤ ਪਰਨੇ ਡਿਗ ਪਿਆ ਤੇ ਜ਼ੋਰੋ ਜ਼ੋਰ ਅਭਿਆਸ ਵਿਚ ਮਸਤ-ਉਲ-ਮਸਤ ਹੋ ਗਿਆ। ਜਿਉਂ ਜਿਉਂ ਜ਼ੋਰੋ ਜ਼ੋਰ ਕੀਰਤਨ ਹੋਵੇ, ਤਿਉਂ ਤਿਉਂ ਮਸਤੁਲ-ਮਸਤੀਆਂ ਦੀ ਮਸਤੀ ਹੋਰ ਜ਼ੋਰ ਫੜਦੀ ਜਾਵੇ। ਲਗਾਤਾਰ ਜੋ ਆਤਮ-ਅਹਿਲਾਦੀਆਂ ਦੀ ਅਖੰਡ ਧੁਨੀ ਜੁੜੀ ਰਹੀ, ਪਤਾ ਨਹੀਂ ਰਿਹਾ ਕਿ ਕਿਤਨੇ ਸਮੇਂ ਤਕ ਜੁੜੀ ਰਹੀ। ਭੋਗ ਪੈਣ ਪਰ ਮਹਾਂ ਪ੍ਰਸ਼ਾਦ (ਕੜਾਹ ਪ੍ਰਸ਼ਾਦ) ਦੇ ਛਾਂਦੇ ਵਰਤੇ ਅਤੇ ਅੰਮ੍ਰਿਤ ਛਾਂਦਿਆਂ ਦੇ ਭੁਖੈੜੇ ਵੀਰ ਹਰਿਬਚਨ ਸਿੰਘ ਜੀ ਨੂੰ ਖੂਬ ਰੱਜ ਰੱਜ ਛਾਂਦੇ ਛਕਾਏ। 'ਘਰ ਮਾਹੀਂ ਆਇ ਵੁਠੇ ਸਜਣਾ?' ਨੇ ਉਥੋਂ ਵਿਦਾ ਹੋ ਕੇ ਚੁਪ-ਚੁਪਾਤੇ ਹੀ ਹੋਰਥੇ ਜਾਇ ਉਡਾਰੀਆਂ ਮਾਰੀਆਂ। ਸੰਗਤ ਵਿਛੜ ਗਈ, ਸਾਰਾ ਸਮਾਗਮ ਵਿਛੜ ਗਿਆ। ਉਕਤ ਪ੍ਰੇਮ-ਬਿਧੀਏ

ਦੂਲੇ ਨੂੰ ਆਪਣੇ ਹਾਲਾਂ ਵਿਚ ਛਡ ਕੇ ਥਾਉਂ ਥਾਈਂ ਸਾਰੇ ਚਲੇ ਆਏ। ਤਦ ਪਸਚਾਤ ਜਦੋਂ ਵੀ ਪ੍ਰੇਮੀ ਜਨਾਂ ਦਾ ਜੁੜਨਾ ਹੋਇਆ ਤਦੋਂ ਹੀ ਅਗੰਮ ਤੋਂ ਹਰਿ-ਨਾਮੇ ਕੇ ਜੋੜੀ ਵੀ ਆਇ ਜੁੜਦੇ ਰਹੇ, ਬਸ ਓਹੀ ਹਾਲ ਉਹੋ ਢਾਲ। ਅਜਰ ਅਵਸਥਾ ਨੂੰ ਹੋਰ ਜਰਿਆ, ਜਰ ਜਰ ਕੇ ਸਾਰੀ ਉਮਰ-ਅਵਸਥਾ ਹੀ ਗ੍ਰਿਹਿਸਥ ਮਾਰਗ ਵਿਚ ਗੁਜ਼ਾਰੀ, ਸਦ ਜਾਗਦੇ ਗੁਰਮੁਖ ਜੋਗੀਆਂ, ਗ੍ਰਿਹਸਤ ਉਦਾਸ ਸਚੜੇ ਜੋਗੀਆਂ ਵਾਂਗ ਗੁਜ਼ਾਰੀ।

ਸਿਰੀ ਵੀਰ ਗੁਰਮੁਖ ਪਿਆਰੇ ਭਾਈ ਹਰਿਬਚਨ ਸਿੰਘ ਜੀ ਦਾ ਹਿਰਦਾ ਬੜਾ ਹੀ ਵਿਸ਼ਾਲ ਸੀ, ਪੁਜ ਕੇ ਉਦਾਰ ਸੀ। ਗੁਪਤ ਦਾਨੀ ਉਨ੍ਹਾਂ ਵਰਗਾ ਕੋਈ ਵਿਰਲਾ ਸਿਖ ਹੀ ਹੋਇਆ ਹੋਵੇਗਾ। ਤਨ ਮਨ ਧਨ ਵਾਰ ਦੇਣਾ ਉਨ੍ਹਾਂ ਲਈ ਇਕ ਸਹਿਜ ਸੁਹੇਲੀ ਖੇਡ ਸੀ। ਅੰਮ੍ਰਿਤ ਸੰਚਾਰ ਦੇ ਸਮਾਗਮਾਂ ਵਿਚ ਵੀਰ ਹਰਿਬਚਨ ਸਿੰਘ ਜੀ ਨੂੰ ਪੰਜਾਂ ਪਿਆਰਿਆਂ ਵਿਚ ਲਏ ਜਾਣ ਦੇ ਜਦੋਂ ਵੀ ਫੁਰਨੇ ਅਤੇ ਚੋਣ ਵਿਚ ਉਕਤ ਵੀਰ ਦੇ ਲਏ ਜਾਣ ਦੀਆਂ ਦਲੀਲਾਂ ਬੱਝੀਆਂ, ਤਦੋਂ ਹੀ ਉਹ ਨਿਮਰੀਭੂਤ ਹੋ ਕੇ ਨਿਰੀ ਨਿਰਮਾਣਤਾ ਵਿਚ ਲੀਨ ਹੋ ਜਾਂਦੇ ਸਨ। ਪਰ ਹੱਠੀਆਂ ਵਾਲਾ ਹੱਠ ਕਦੇ ਨਹੀਂ ਕਰਦੇ ਸਨ, ਸੰਗਤਾਂ ਦਾ ਹੁਕਮ ਸਿਰ ਮਥੇ ਤੇ ਮੰਨ ਕੇ ਸਦਾ ਸਤਿਗੁਰੂ ਦੀ ਰਜਾਇ ਵਿਚ ਰਹਿੰਦੇ ਸਨ। ਕਦੇ ਵੀ ਉਨ੍ਹਾਂ ਨੂੰ ਕੁਝ ਬਣ ਬੈਠਣ ਦਾ ਅਹਿਸਾਸ ਮਹਿਸੂਸ ਨਹੀਂ ਹੋਇਆ, ਗੁਰੂ ਦੀ ਅਪਾਰ ਕਿਰਪਾ ਦੇ ਸ਼ੁਭ ਲੱਛਣ ਉਨ੍ਹਾਂ ਦੀ ਆਤਮ-ਦਸ਼ਾ ਤੇ ਹਮੇਸ਼ਾ ਵਰਤਦੇ ਰਹਿੰਦੇ ਸਨ। ਢੇਰ ਚਿਰ ਬਰਸਾਂ ਵੱਧੀ ਅਜਿਹੀ ਹੀ ਇਕ-ਰਸ ਅਵਸਥਾ ਉਨ੍ਹਾਂ ਦੀ ਬੱਝੀ ਰਹੀ।

ਫਿਰ ਭਾਣੇ ਦਾ ਗੇੜ ਐਸਾ ਹੋਇਆ ਕਿ ਉਨ੍ਹਾਂ ਦੀ ਫੌਜ ਬਦੇਸ਼ਾਂ ਵਿਚ ਹੋ ਰਹੀ ਲੜਾਈ ਵਿਚ ਫਰਾਂਸ ਆਦਿਕ ਦੇਸ਼ਾਂ ਵਿਚ ਪਧਾਰ ਗਈ ਅਤੇ ਅਸਾਡੇ 1915 ਦੇ ਸਾਰਿਆਂ ਦੇ ਵਰਤਣ ਤੋਂ ਪਹਿਲਾਂ ਹੀ ਪਧਾਰ ਗਈ। ਵਿਚੇ ਹੀ ਪਿਆਰੇ ਦੂਲੇਸ਼ਰ ਹਰਿਬਚਨ ਸਿੰਘ ਜੀ ਜੈਸੇ ਵੀਰ ਵੀ ਜੰਗ ਨੂੰ ਜਾਣ ਕਰਕੇ ਵਿਛੜ ਗਏ - ਸਰਕਾਰੀ ਹੁਕਮ ਦੇ ਬੱਧੇ ਹੋਏ। ਸ਼ੁਕਰ, ਸਦ ਸ਼ੁਕਰ, ਕਿ ਉਹਨਾਂ ਦੇ ਅਤਿ ਪਿਆਰੇ ਲਾਲ ਅਮੋਲੇ ਅਮੁਲ ਗੁਣੀ ਵਾਰ ਬਾਬੂ ਮੱਲ ਸਿੰਘ ਜੀ ਵੀ ਬਦੇਸ਼ੀ ਜੰਗਾਂ ਜੁੱਧਾਂ ਵਿਚ ਉਨ੍ਹਾਂ ਦੇ ਨਾਲ ਹੀ ਰਹੇ। ਅਸੀਂ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚ ਭਜਨ-ਅਨੰਦੀ ਉਮਰ ਕੈਦਾਂ ਕੱਟੀਆਂ, ਉਨ੍ਹਾਂ ਨੇ ਵਿਡਾਣੀ ਚਾਕਰੀ ਦੀ ਕੈਦ ਵਿਚ ਦੇਸੋਂ ਬਦੇਸ਼ ਹੋ ਕੇ ਜੁੱਧਾਂ ਜੰਗਾਂ ਦੀਆਂ ਘਾਲਾਂ ਘਾਲੀਆਂ। ਭਾਣੇ ਅੰਦਰ ਸਿਰੀ ਵੀਰ ਹਰਿਬਚਨ ਸਿੰਘ ਜੀ ਜੈਸੇ ਦੂਲੇ ਜਨ ਅਤੇ ਇਸ ਜਥੇ ਦੇ ਪ੍ਰੇਮ ਅਭਿਆਸੀ ਰੁਕਨ ਸਿਰੀ ਮਾਨ ਬਾਬੂ ਮੱਲ ਸਿੰਘ ਜੀ ਸਾਰਖੇ ਗੁਰਮੁਖ ਜਨ ਅਤੇ ਸਾਡੇ ਅਣਡਿਠੇ ਨਵ-ਮੁਸ਼ਕੇ ਨਵਯੁਵਕ ਸੰਤ ਮੱਘਰ ਸਿੰਘ ਜੀ ਜੈਸੀਆਂ ਰੂਹਾਂ ਜੰਗੀ ਜੋਧਿਆਂ ਦੀਆਂ ਲੜੀਆਂ ਵਿਚ ਸੁਤੇ ਹੀ ਪ੍ਰੋਤੀਆਂ ਹੋਈਆਂ ਸਨ। ਇਸ ਕਰਕੇ ਗੋਰਿਆਂ ਦੀ ਗੋਰਾਸ਼ਾਹੀ ਗੌਰਮਿੰਟ ਦਾ ਪਲੜਾ ਹਿਠਾਂਹ ਨੂੰ ਨਾ ਹੋਣਾ ਪਾਇਆ, ਨਹੀਂ ਤਾਂ ਆਤਮ-ਅਭਿਆਸੀਆਂ ਦੀਆਂ ਜੇਲ੍ਹਾਂ ਵਿਚ ਕੀਤੀਆਂ ਨਾਮ ਅਭਿਆਸ ਦੀਆਂ ਅਗਾਧ ਕਮਾਈਆਂ ਤੇ ਅਦੁਤੀ ਕਮਾਈਆਂ ਜ਼ਰੂਰ ਇਸ ਗੋਰਾ-ਸ਼ਾਹੀ ਗੌਰਮਿੰਟ ਨੂੰ ਓਦੋਂ ਹੀ ਗਾਰਤ ਕਰ ਦਿੰਦੀਆਂ। ਇਸ ਵਿਚ ਰੰਚਕ ਸੰਦੇਹ ਨਹੀਂ ਕਿ ਵਿਡਾਣੀ ਚਾਕਰੀ ਦੀ ਯੁਧ-ਜੰਗੀ-ਜ਼ੰਜੀਰਾਂ ਵਿਚ ਜਕੜੇ ਹੋਏ ਦੂਲੇ ਵੀਰਾਂ ਨੇ ਜੋ ਬੇਹਦ ਮੁਸੀਬਤਾਂ ਝਾਲੀਆਂ ਤੇ ਘਾਲੀਆਂ, ਉਸ ਦੇ ਮੁਕਾਬਲੇ ਵਿਚ ਅਸਾਂ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚ ਮੁਕਈਅਦ ਦੇਸ਼-ਭਗਤਾਂ ਅਤੇ ਧਰਮੱਗ ਸੱਜਣਾਂ ਨੇ ਜੋ ਕਸ਼ਟਾਵਲੀਆਂ ਸਹੀਆਂ, ਇਤਨੀਆਂ ਭਿਆਨਕ ਤੇ ਦਰਦਨਾਕ ਨਹੀਂ ਜਾਪਦੀਆਂ, ਜੈਸਾ ਕਿ ਅਸੀਂ ਦੂਲੇ ਵੀਰ ਭਾਈ ਹਰਿਬਚਨ ਸਿੰਘ ਦੀਆਂ ਕਸ਼ਟ-ਕਮਾਈਆਂ ਦੀ ਸੋਇ ਸੁਣੀ ਹੈ। ਇਸ ਪ੍ਰਥਾਇ ਅੱਖੀਂ ਡਿੱਠਾ ਸਮਾਚਾਰ ਤਾਂ ਦੂਲੇ ਵੀਰ ਹਰਿਬਚਨ ਸਿੰਘ ਜੀ ਦੇ ਜੁਧਾਂ ਜੰਗਾਂ ਦੇ ਸਾਥੀਅੜੇ ਸਿਰੀ ਵੀਰ ਗੁਰਮੁਖ ਪਿਆਰੇ ਬਾਬੂ ਮੱਲ ਸਿੰਘ ਜੀ ਹੀ ਵਿਸਥਾਰ ਸਹਿਤ ਵਰਨਣ ਕਰ ਸਕਦੇ ਹਨ। ਪਰ ਇਤਨਾ ਦੱਸੇ ਬਗੈਰ ਅਸੀਂ ਨਹੀਂ ਰਹਿ ਸਕਦੇ ਕਿ ਯੁਧਾਂ ਜੰਗਾਂ ਤੋਂ ਵਾਪਸ ਆਉਣ ਪਰ ਅਸੀਂ ਦੂਲੇ ਵੀਰ ਹਰਿਬਚਨ ਸਿੰਘ ਜੀ ਦਾ ਦਰਸ਼ਨ ਕੀਤਾ, ਤਾਂ ਉਨ੍ਹਾਂ ਦਾ ਮਸਤਕ ਚੇਹਰਾ ਨੂਰਾਨੀ ਆਤਮ-ਰੰਗਾਂ ਨਾਲ ਅਗੇ ਨਾਲੋਂ ਵੀ ਵਧੇਰੇ ਦਗ ਦਗ ਕਰਦਾ ਸੀ, ਜੈਸੇ ਕਿ ਅਸੀਂ ਜੁਧ ਜੰਗ ਦੇ ਜਾਣ ਤੋਂ ਪਹਿਲਾਂ ਡਿਠਾ ਸੀ। ਚਾਹੇ ਮਿਲਟਰੀ ਡਾਕਟਰ ਅਤੇ ਸਿਵਲ ਮਹਿਕਮੇ ਦੇ ਖਾਸ ਸਿਰਕਢ ਮਸ਼ਹੂਰ ਮੈਡੀਕਲ ਆਫੀਸਰ ਇਹ ਫਤਵਾ ਲਾ ਚੁਕੇ ਸਨ ਕਿ ਇਨ੍ਹਾਂ ਉਤੇ ਇਕ ਸਰੀਰਕ ਬੀਮਾਰੀ ਐਸੀ ਪ੍ਰਬਲ ਹੋ ਕੇ ਨਾਜ਼ਲ ਹੋ ਚੁਕੀ ਹੈ ਕਿ ਕਿਸੇ ਵਕਤ ਵੀ ਇਨ੍ਹਾਂ ਦੇ ਸਰੀਰ ਵਿਚੋਂ ਸਵਾਸ ਇਕ-ਦਮ ਨਿਕਲ ਜਾਣਗੇ, ਪਰ ਫੇਰ ਵੀ ਇਸ ਆਤਮ-ਜਲਾਲੀ ਗੁਰਮੁਖ ਵੀਰ ਨੇ ਰੰਚਕ ਮਾਤ੍ਰ ਗੁਮੇਹ ਨਹੀਂ ਕੀਤਾ ਅਤੇ ਅਤਿਅੰਤ ਚੜ੍ਹਦੀਆਂ ਕਲਾਂ ਵਿਚ ਫਿਰਦੇ ਰਹੇ। ਅੱਜ ਤਾਈਂ ਕਦੇ ਉਹ ਘਬਰਾਏ ਹੋਏ ਨਹੀਂ ਦੇਖੇ, ਕਦੇ ਵੀ ਉਨ੍ਹਾਂ ਦੀ ਬ੍ਰਿਤੀ ਉਤੇ ਤੈਸ਼, ਕ੍ਰੋਧ ਅਤੇ ਫਿਕਰ ਤਾਰੀ ਨਹੀਂ ਹੋਇਆ। ਸਹਿਨਸ਼ੀਲਤਾ ਦੇ ਪੁਤਲੇ ਸਿਰੀ ਦੂਲੇਸ਼ਰ ਵੀਰ ਹਰ ਸਮੇਂ ਪ੍ਰਮਾਰਥੀ ਰੰਗਾਂ ਦੇ ਦੂਲੇ ਹੀ ਬਣੇ ਰਹੇ। ਅਗੇ ਨਾਲੋਂ ਵੀ ਵਡ ਵਡੇਰੇ ਅਤੇ ਵਧੇਰੇ ਆਤਮ-ਔਜਾਂ ਵਿਚ ਖੇਡਦੇ ਰਹੇ।

ਉਨ੍ਹਾਂ ਦੀਆਂ ਆਤਮ ਮੌਜੀ ਘਟਨਾਵਾਂ ਦੇ ਪਵਿਤਰ ਪਾਵਨ ਜ਼ਿਕਰ ਤਾਂ ਉਨ੍ਹਾਂ ਦੇ ਨਿਕਟ-ਵਰਤੀ ਆਤਮ-ਦਰਸੀ ਗੁਰਮੁਖ ਵੀਰ ਬਾਬੂ ਮੱਲ ਸਿੰਘ ਜੀ ਹੀ ਕਰ ਸਕਦੇ ਹਨ। ਉਨ੍ਹਾਂ ਦੇ ਗੁਰਮਤਿ ਗੁਣਾਂ ਦੇ ਵਸਫ ਕੀ ਕੀ ਲਿਖੀਏ, ਲਿਖੇ ਨਹੀਂ ਜਾਂਦੇ, ਬੜੇ ਬੇਅੰਤ ਹਨ, ਗੁਰਸਿੱਖੀ ਕਮਾਉਣਹਾਰੇ ਗੁਰਸਿੱਖਾਂ ਦਾ ਉਹ ਪੂਰਾ ਨਮੂਨਾ ਸਨ। ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਕਬਿੱਤ ਸਵੱਈਆਂ ਵਿਚ ਜਦ ਅਸੀਂ ਕਰਨੀ ਕਮਾਲ ਵਾਲੇ ਗੁਰਸਿੱਖਾਂ ਦੀ ਮਹਿਮਾ-ਮਈ ਝਾਕੀ ਮਾਤਰ ਸਾਖੀ ਪੜ੍ਹਦੇ ਹਾਂ, ਤਾਂ ਸਾਡੇ ਸਨਮੁਖ ਅਸਾਡੇ ਦੂਲੇ ਵੀਰ ਭਾਈ ਹਰਿਬਚਨ ਸਿੰਘ ਜੀ ਦਾ ਜੀਵਨ ਹੂ-ਬ-ਹੂ ਆ ਖਲੋਂਦਾ ਹੈ। ਉਹ ਇਸ ਅਸਾਰ ਸੰਸਾਰ ਤੋਂ ਚਲਾਣਾ ਤਾਂ ਕਰ ਗਏ, ਪਰ ਸਾਨੂੰ ਕਦੇ ਪ੍ਰਤੀਤ ਨਹੀਂ ਹੋਇਆ, ਅਸਾਥੋਂ ਨਿਖੜ ਗਏ ਹਨ। ਜਲ ਕਮਲ ਵਤ ਗ੍ਰਿਹਸਤ ਵਿਚ ਅਲੇਪ ਰਹਿੰਦੇ ਹੋਏ ਅਤੇ ਮਾਇਆ ਕੁਟੰਬ ਵਲੋਂ ਨਿਰਮੋਹ ਹੁੰਦੇ ਹੋਏ, ਸਰੀਰਕ ਦੁਖਾਂ ਕਸ਼ਟਾਂ ਦੀ ਪਰਵਾਹ ਨ ਕਰਦੇ ਹੋਏ, ਤਨਕ ਮਾਤ੍ਰ ਦੇ ਫੋਰੇ ਵਿਚ ਹੀ ਸਰੀਰ ਨੂੰ ਤਿਆਗ ਕੇ ਗੁਰਪੁਰੀ ਨੂੰ ਪਧਾਰ ਗਏ। ਪਰ ਉਨ੍ਹਾਂ

ਦੀ ਆਤਮਾ ਹਰ ਦਮ ਤੇ ਹਰ ਛਿਨ ਉਨ੍ਹਾਂ ਸੇਤੀ ਇਕ ਮਿਕ ਹੋਏ ਗੁਰਮੁਖ ਪਿਆਰਿਆਂ ਵਿਚ ਉਸੇ ਤਰ੍ਹਾਂ ਹਾਜ਼ਰ ਨਾਜ਼ਰ ਵਿਚਰਦੀ ਰਹਿੰਦੀ ਹੈ, ਮਾਨੋ ਉਹ ਕਦੇ ਵਿਛੜੇ ਹੀ ਨਹੀਂ।

## ਸੋਹਣੇ ਸਿਖ ਗੁਰ-ਚਰਨਾਂ ਦੇ ਪਿਆਰ ਵਾਲੇ

**ਸਰਦਾਰ ਹਰਿਬਚਨ ਸਿੰਘ** 66 ਨੰਬਰ ਪਲਟਨ ਵਿਚ ਸੂਬੇਦਾਰ ਸਨ। ਉਸੇ ਫੌਜ ਵਿਚ ਭਾਈ ਮਸਤਾਨ ਸਿੰਘ ਪਿੰਡ ਫੁੱਲਾਂਵਾਲ ਜ਼ਿਲਾ ਲੁਧਿਆਣਾ ਹੌਲਦਾਰ ਸਨ। ਇਹ ਦੋਵੇਂ ਸਜਣ 1914-15 ਦੀ ਦੁਨੀਆਂ ਦੀ ਪਹਿਲੀ ਜੰਗ ਵਿਚ ਫਰਾਂਸ ਤੇ ਇਰਾਕ ਦੀਆਂ ਲੜਾਈਆਂ ਵਿਚ ਆਪਣੀ ਫੌਜ ਨਾਲ ਸ਼ਾਮਲ ਰਹੇ। 29 ਅਪ੍ਰੈਲ 1916 ਨੂੰ ਇਰਾਕ ਦੇ ਸ਼ਹਿਰ ਕਿਤਾ-ਉਲ-ਅਮਾਰਾ ਵਿਚ 14 ਹਜ਼ਾਰ ਫੌਜ਼, ਅੰਗਰੇਜ਼ੀ ਤੇ ਹਿੰਦੁਸਤਾਨੀ, ਤੁਰਕਾਂ ਦੀ ਕੈਦ ਵਿਚ ਪਈ। ਏਸ ਵਿਚੋਂ 7 ਹਜ਼ਾਰ ਫੌਜੀ ਕੈਦ ਵਿਚ ਹੀ ਮਰੇ। 11 ਨਵੰਬਰ 1918 ਨੂੰ ਸੁਲ੍ਹਾ ਹੋ ਕੇ ਜੰਗ ਬੰਦ ਹੋਇਆ ਤੇ ਸਤ ਹਜ਼ਾਰ ਫੌਜੀ ਕੈਦੋਂ ਰਿਹਾ ਹੋ ਕੇ ਹਿੰਦੁਸਤਾਨ ਪਹੁੰਚੇ। ਏਨ੍ਹਾਂ ਵਿਚ ਹੀ ਸ. ਹਰਿਬਚਨ ਸਿੰਘ ਤੇ ਭਾਈ ਮਸਤਾਨ ਸਿੰਘ ਸਨ। ਏਸ ਮੋਰਚੇ ਵਿਚ ਕੁਲ ਫੌਜ ਸਤਾਈ ਹਜ਼ਾਰ ਸੀ, ਜਿਸ ਵਿਚੋਂ 13 ਹਜ਼ਾਰ ਕੈਦ ਹੋਣ ਵੇਲੇ ਤਕ ਜੰਗ ਵਿਚ ਮਰੇ ਤੇ ਫਟੜ ਹੋ ਗਏ ਸਨ, ਬਾਕੀ ਸਤ ਹਜ਼ਾਰ ਕੈਦ ਵਿਚ ਮਰ ਗਏ। 27 ਹਜ਼ਾਰ ਵਿਚੋਂ ਸਿਰਫ ਸਤ ਹਜ਼ਾਰ ਜੀਊਂਦੇ ਵਾਪਸ ਆਏ। ਇਹ ਸਾਰੇ ਹਾਲ ਭਾਈ ਮਸਤਾਨ ਸਿੰਘ ਜੀ ਨੇ ਆਪਣੀ ਲਿਖੀ ਕਿਤਾਬ 'ਸੂਰਬੀਰ ਫੌਜ' ਵਿਚ ਛਾਪੇ ਹਨ। ਇਹ ਸਭ ਸੱਜਣ ਢਾਈ ਸਾਲ ਤੁਰਕਾਂ ਦੀ ਕੈਦ ਵਿਚ ਰਹੇ। ਅਰਬੀ ਲੋਕ ਕੈਦੀਆਂ ਨਾਲ ਬਹੁਤ ਭੈੜਾ ਸਲੂਕ ਕਰਦੇ ਸਨ। ਭਾਈ ਮਸਤਾਨ ਸਿੰਘ ਜੀ ਨੇ ਏਸ ਕਿਤਾਬ ਵਿਚ ਸ. ਹਰਿਬਚਨ ਸਿੰਘ ਜੀ ਦੇ ਗੁਰਮੁਖ ਜੀਵਨ ਬਾਰੇ ਕਵਿਤਾ ਵਿਚ ਇਉਂ ਲਿਖਿਆ ਹੈ -

**ਬੈਂਤ**

*ਸੋਹਣੇ ਸਿਖ ਗੁਰਚਰਨਾਂ ਦੇ ਪਿਆਰ ਵਾਲੇ,*
*ਨਾਉਂ ਹਰਿਬਚਨ ਸਿੰਘ ਅਖਵਾਉਂਦੇ ਸੀ।*
*ਜਪੀ ਤਪੀ ਤੇ ਸਿਦਕ ਭਰੋਸੇ ਵਾਲੇ,*
*ਕੀਰਤਨ ਹਰੀ ਭਗਵਾਨ ਦਾ ਗਾਉਂਦੇ ਸੀ।*
*ਸਾਡੀ ਫੌਜ ਦੇ ਹੈੱਡ ਕਲਰਕ ਸਨ ਉਹ,*
*ਸੋਹਣਾ ਦਫਤਰ ਦਾ ਕੰਮ ਚਲਾਉਂਦੇ ਸੀ।*
*ਪਿੰਡ ਗੁਰੂ ਜੰਡਿਆਲਾ ਸੀ ਸੋਹਣਿਆਂ ਦਾ,*
*ਅੰਮ੍ਰਿਤਸਰ ਅੰਦਰ ਸੋਭਾ ਪਾਉਂਦੇ ਸੀ।*
*ਖਾਨਦਾਨ ਦੇ ਉਹ ਸਰਦਾਰ ਬਾਂਕੇ,*
*ਭਾਈਆਂ ਦੇ ਭਾਈ ਸਦਾਉਂਦੇ ਸੀ।*
*ਏਹ ਰੈਂਕ ਡਰੈਕਟਰੀ ਆਣ ਲਗੇ,*
*ਮਾਨ ਤਾਨ ਨ ਜ਼ਰਾ ਵਿਖਾਉਂਦੇ ਸੀ।*
*ਹੋਰ ਭਾਈ ਸਾਰੇ ਲਗੇ ਪੁਲਸ ਅੰਦਰ*
*ਅਫਸਰ ਵਡੇ ਤੋਂ ਵਡੇ ਸਦਵਾਉਂਦੇ ਸੀ।*
*ਭਾਵੇਂ ਕਰਨ ਕੀਰਤਨ ਭਾਵੇਂ ਸੁਣਨ ਕੀਰਤਨ,*
*ਬੈਠ ਚੌਂਕੜਾ ਜਦੋਂ ਜਮਾਉਂਦੇ ਸੀ।*
*ਸੁਰਤ ਫੌਰਨ ਕਰਤਾਰ ਦੇ ਨਾਲ ਜੁੜਦੀ,*
*ਝਟ ਆਪਣਾ ਆਪ ਭੁਲਾਉਂਦੇ ਸੀ।*
*ਦਾਨੀ ਐਸੇ ਮੈਂ ਸਿਫਤ ਕੀ ਕਰਾਂ ਵੀਰੋ,*
*ਸਿਖਾਂ ਸੰਤਾਂ ਨੂੰ ਛਕ ਛਕਾਉਂਦੇ ਸੀ।*
*ਨੰਗਾ ਭੁੱਖਾ ਜੇ ਰੱਬ ਦਾ ਦਿਸੇ ਬੰਦਾ,*
*ਤਨ ਤੋਂ ਕਪੜੇ ਖੋਲ੍ਹ ਪਹਿਨਾਉਂਦੇ ਸੀ।*
*ਰੱਬੀ ਸਿਫਤਾਂ ਜੇ ਖੋਲ੍ਹ ਕੇ ਲਿਖਾਂ ਏਥੇ,*
*ਸਿਆਹੀ ਕਾਗਜ਼ਾਂ ਅੰਤ ਨਾ ਆਉਂਦੇ ਸੀ।*
*ਭਾਰੀ ਸਜੇ ਦੀਵਾਨ ਜੇ ਖਾਲਸੇ ਦੇ,*
*ਸਾਫ ਕਰਨ ਜੋੜੇ ਚਿਤ ਲਾਉਂਦੇ ਸੀ।*
*ਫੇਰ ਓਥੇ ਹੀ ਚੌਂਕੜਾ ਲਾ ਬਹਿੰਦੇ,*
*ਨੈਣ ਮੀਟ ਕੇ ਬਿਰਤੀ ਟਿਕਾਉਂਦੇ ਸੀ।*
*ਦਾੜ੍ਹਾ ਬਰਫ ਸਫੈਦ ਤੇ ਨੀਰ ਚੇਹਰਾ,*
*ਪੱਥਰ-ਦਿੱਲਾਂ ਉਤੇ ਅਸਰ ਪਾਉਂਦੇ ਸੀ।*
*ਬੰਨੂ-ਟਾਂਕ ਕੋਹਾਟ ਪਠਾਣ ਬੱਚੇ,*
*ਸਭੇ ਚਰਨਾਂ ਤੇ ਸੀਸ ਝੁਕਾਉਂਦੇ ਸੀ।*
*ਤੁਰਕੀ ਕੈਦ ਅੰਦਰ ਬਸਤਰ ਕੈਦੀਆਂ ਦੇ,*
*ਲਖਾਂ ਕਰੋੜਾਂ ਦੇ ਜਿਹੜੇ ਸਦਾਉਂਦੇ ਸੀ।*
*ਤੁਰਕੀ ਅਫਸਰਾਂ ਨੇ ਦਿਤੇ ਹੱਥ ਏਹਨਾਂ,*
*ਸਾਰੇ ਕੈਦੀਆਂ ਵੰਡਦੇ ਜਾਉਂਦੇ ਸੀ।*
*ਬਿਪਤਾ ਸਮੇਂ ਨ ਆਪ ਨੇ ਲੀਰ ਰਖੀ,*
*ਇਡੇ ਸਬਰ ਸੰਤੋਖ ਤੇ ਆਉਂਦੇ ਸੀ।*
*ਮੇਰੇ ਮਿੱਤਰ ਏਹ ਰੱਬ ਦੇ ਰੰਗ ਵਾਲੇ,*
*ਗੁਰੂ ਪੰਥ ਦੇ ਹੀਰੇ ਅਖਵਾਉਂਦੇ ਸੀ।*
*ਮੇਰੇ ਨਾਲ ਸਨ ਪਿਆਰ ਅਪਾਰ ਕਰਦੇ,*
*ਮੇਰੇ ਔਗੁਣ ਨ ਜਰਾ ਜਤਾਉਂਦੇ ਸੀ।*
*ਕੇਵਲ ਕੀਰਤਨ ਕਰਤਾਰ ਦਾ ਸੁਣਨ ਖਾਤਰ,*
*ਮੇਰੇ ਸਦਕੜੇ ਵਾਰਨੇ ਜਾਉਂਦੇ ਸੀ।*
*ਮੈਥੋਂ ਕੁਛ ਲੁਕੋ ਨ ਰਖਦੇ ਸੀ,*
*ਨਾਤਾ ਸਿੱਖੀ ਦਾ ਪੂਰਾ ਨਿਭਾਉਂਦੇ ਸੀ।*
*ਹਾਇ ਓਏ ਰੱਬਾ ਕਿਉਂ ਅੱਖਾਂ ਤੋਂ ਦੂਰ ਹੋ ਗਏ,*
*ਰੱਬੀ ਰੰਗ ਅੰਦਰ ਮੈਨੂੰ ਲਿਆਉਂਦੇ ਸੀ।*
*ਚਰਨਾਂ ਉਨ੍ਹਾਂ ਦੇ ਵਿਚ ਮੈਂ ਮਉਜ ਮਾਣੀ,*
*ਇਕੱਠੇ ਬੈਠੇ ਜਸ ਹਰੀ ਦਾ ਗਾਉਂਦੇ ਸੀ।*
*ਨੇੜੇ ਮਿਲੀ ਉਕਾੜੇ ਜ਼ਮੀਨ ਓਹਨਾਂ,*
*ਭਾਗ ਜ਼ਿਲੇ ਮਿੰਟਗੁਮਰੀ ਲਾਉਂਦੇ ਸੀ।*
*ਚੱਕ ਬਵੰਜਾ ਟੂ.ਐਲ. ਸੀ ਸੰਤ ਜੀ ਦਾ,*
*ਓਥੇ ਵਡੇ ਸਰਦਾਰ ਸਦਾਉਂਦੇ ਸੀ।*
*ਹੋਏ ਅੱਠ ਨੌਂ ਸਾਲ ਗਏ ਰੱਬ ਕੋਲੇ,*
*ਭਗਤਾਂ ਵਿਚ ਬੈਠੇ ਸੋਭਾ ਪਾਉਂਦੇ ਜੀ।*
*ਹੋਇ ਕੇ ਬਾਵਰਾ ਫਿਰਾਂ ਸੰਸਾਰ ਉਤੇ,*
*ਐਸੇ ਮਿੱਤਰ ਨ ਕਿਤੇ ਦਿਸ ਆਉਂਦੇ ਜੀ।*

ਭਾਈ ਮਤਸਾਨ ਸਿੰਘ ਜੀ ਅੱਜ ਕਲ੍ਹ ਪਿੰਡ ਬਾੜੇਵਾਲ ਅਵਾਣਾ ਜ਼ਿਲਾ ਲੁਧਿਆਣਾ ਵਿਚ ਰਹਿੰਦੇ ਹਨ। ਆਪ ਨੇ ਇਹ ਕਿਤਾਬ 1953 ਈ: ਵਿਚ ਛਾਪੀ ਸੀ। ਸ. ਹਰਿਬਚਨ ਸਿੰਘ 1944-45 ਵਿਚ ਚੜ੍ਹਾਈ ਕਰ ਗਏ ਸਨ।

*'ਚਲਦਾ'*

L L L L L L

# ਵਿਦੇਸ਼ ਫੇਰੀ

***ਪ੍ਰੋ. ਗੁਰਦੇਵ ਸਿੰਘ***

ਇਸ ਲੜੀਵਾਰ ਲੇਖ ਰਾਹੀਂ ਪਾਠਕਾਂ ਨੂੰ ਇਹ ਦੱਸਣ ਦਾ ਯਤਨ ਕੀਤਾ ਜਾ ਰਿਹਾ ਹੈ ਕਿ ਬਾਬਾ ਜੀ ਦੇ ਪਿਆਰ ਵਿਚ ਪਰੋਤੀਆਂ ਸੰਗਤਾਂ ਨੇ ਉਨ੍ਹਾਂ ਦੀ ਇਸ ਪ੍ਰਚਾਰ ਫੇਰੀ ਨੂੰ ਕਿੰਨੇ ਮਹੱਤਵ ਨਾਲ ਵੇਖਣ ਦਾ ਯਤਨ ਕੀਤਾ ਤੇ ਕਿਸ ਤਰ੍ਹਾਂ ਨਾਲ ਆਪਣੇ ਪ੍ਰੇਮ ਭਾਵਾਂ ਨੂੰ ਉਨ੍ਹਾਂ ਤਕ ਪਹੁੰਚਾਉਣ ਲਈ ਪ੍ਰੇਮ ਸ਼ਰਧਾ ਦਾ ਪ੍ਰਗਟਾਵਾ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ। ਐਸੇ ਗੁਰਮੁਖ ਪਿਆਰਿਆਂ ਤੋਂ, ਜਿਨ੍ਹਾਂ ਦੇ ਦਰਸ਼ਨ ਕਰਕੇ ਅਤੇ ਉਨ੍ਹਾਂ ਦੇ ਬਚਨ ਸਰਵਣ ਕਰਕੇ ਗੁਰੂ ਘਰ ਨਾਲ ਜੁੜਨ ਦੀ ਪ੍ਰੇਰਨਾ ਮਿਲਦੀ ਹੈ, ਉਨ੍ਹਾਂ ਦਾ ਆਪਣੀ ਮੌਜ ਵਿਚ ਕਿਧਰੇ ਵੀ ਜਾਣਾ, ਰੰਗ ਵਿਚ ਹਸਣਾ, ਬੋਲਣਾ ਆਦਿ ਇਹ ਸਾਰੀਆਂ ਕਿਰਿਆਵਾਂ ਬੇ-ਵਜਾਹ ਨਹੀਂ ਹੋਇਆ ਕਰਦੀਆਂ, ਉਨ੍ਹਾਂ ਦੇ ਪਿਛੇ ਕੋਈ ਨਾ ਕੋਈ ਐਸੀ ਖੇਡ ਹੁੰਦੀ ਹੈ ਜਿਸ ਨੂੰ ਕੇਵਲ ਵਾਹਿਗੁਰੂ ਦਾ ਹੁਕਮ ਹੀ ਕਿਹਾ ਜਾ ਸਕਦਾ ਹੈ ਕਿਉਂਕਿ ਉਹ ਆਪਣੀ ਖੇਡ ਨੂੰ ਆਪ ਹੀ ਜਾਣ ਸਕਦੇ ਹਨ। ਇਹ ਗੱਲਾਂ ਆਮ ਮਨੁੱਖ ਜਾਂ ਜਗਿਆਸੂ ਦੀ ਸਮਝ ਤੋਂ ਪਰ੍ਹੇ ਦੀਆਂ ਹਨ ਜਾਂ ਫਿਰ

***ਬ੍ਰਹਮਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥***
***ਪੰਨਾ - 273***

ਪਿਛੇ ਅਸੀਂ ਜ਼ਿਕਰ ਕਰ ਆਏ ਹਾਂ ਕਿ ਯੂਬਾਸਿਟੀ ਵਿਖੇ ਤੱਖਰ ਪਰਿਵਾਰ ਦੇ ਨਵੇਂ ਬਣ ਰਹੇ ਗੈਸ ਸਟੇਸ਼ਨ ਤੋਂ ਵਿਚਰਦੇ ਹੋਏ ਸਰਦਾਰ ਰਸ਼ਪਾਲ ਸਿੰਘ ਤੱਖਰ ਦੇ ਗ੍ਰਹਿ ਵਿਖੇ ਰੁਕੇ ਜੋ ਕਿ ਆਪਣੀ ਨੌਕਰੀ ਤੋਂ ਰਿਟਾਇਰ ਹੋ ਕੇ ਜੀਵਨ ਬਤੀਤ ਕਰ ਰਹੇ ਸਨ ਅਤੇ ਉਨ੍ਹਾਂ ਦੇ ਪਰਿਵਾਰ ਵਲੋਂ ਜੀ ਆਇਆਂ ਆਖਿਆ ਗਿਆ ਤੇ ਉਨ੍ਹਾਂ ਨੇ ਆਤਮ ਮਾਰਗ ਦੇ ਮੈਂਬਰ ਬਣਾਉਣ ਲਈ ਰਸੀਦ ਲਈ। ਉਪਰੰਤ ਸਰਦਾਰ ਗੁਰਸੇਮ ਸਿੰਘ ਬਾਸੀ ਦੇ ਗ੍ਰਹਿ ਵਿਖੇ ਚਰਨ ਪਾਏ ਤੇ ਉਨ੍ਹਾਂ ਨੇ ਪਿਆਰ ਤੇ ਸ਼ਰਧਾ ਰਾਹੀਂ ਮਹਾਂਪੁਰਖਾਂ ਦੀਆਂ ਅਸੀਸਾਂ ਪ੍ਰਾਪਤ ਕੀਤੀਆਂ। ਉਸ ਤੋਂ ਬਾਅਦ ਬੀਬੀ ਜਸਬੀਰ ਕੌਰ ਜਿਨ੍ਹਾਂ ਦੇ ਪਤੀ ਅਕਾਲ ਚਲਾਣਾ ਕਰ ਚੁਕੇ ਸਨ - ਭਾਈ ਨਾਨਕ ਸਿੰਘ ਜੀ, ਬਾਬਾ ਜੀ ਦੇ ਬਹੁਤ ਪਿਆਰ ਵਾਲੇ ਪ੍ਰੇਮੀ ਸਨ। ਬਾਬਾ ਜੀ ਦੀਆਂ ਵੀਡੀਓ ਕੈਸਟਾਂ ਆਪਣੇ ਵਲੋਂ ਕਾਪੀ ਕਰਵਾ ਕੇ ਫਰ੍ਹੀ ਸੇਵਾ ਕਰਿਆ ਕਰਦੇ ਸਨ, ਉਨ੍ਹਾਂ ਦੇ ਬੱਚੇ ਨੂੰ ਬਾਬਾ ਜੀ ਨੇ ਪਿਆਰ ਭਰਿਆ ਅਸ਼ੀਰਵਾਦ ਦਿਤਾ ਤੇ ਬੀਬੀ ਨੂੰ ਪਿਤਾ ਰੂਪ ਵਿਚ ਪਿਆਰ ਭਰੀ ਅਸੀਸ ਦਿਤੀ ਤੇ ਧੀਰਜ ਦਿਤਾ ਕਿ ਬੱਚੇ ਦੀ ਪਾਲਣਾ ਕਰੋ ਤੇ ਗੁਰੂ ਪ੍ਰੇਮ ਵਿਚ ਰਹਿ ਕੇ ਨਾਮ ਬਾਣੀ ਦਾ ਸਿਮਰਨ ਕਰੋ। ਉਪਰੰਤ ਬੀਬੀ ਰਣਜੀਤ ਕੌਰ ਰਾਇ ਦੇ ਗ੍ਰਹਿ ਵਿਖੇ ਚਰਨ ਪਾਏ ਜੋ ਕਿ ਭਾਈ ਕੁਲਦੀਪ ਸਿੰਘ ਸ਼ੇਰਗਿੱਲ ਸੈਨਹੋਜ਼ੇ ਵਾਲਿਆਂ ਦੇ ਭੈਣ ਜੀ ਹਨ। ਇਥੇ ਜਿਉਂ ਹੀ ਬਾਬਾ ਜੀ ਨੇ ਗ੍ਰਹਿ ਪ੍ਰਵੇਸ਼ ਕੀਤਾ ਤਾਂ ਉਸ ਵੇਲੇ 50 ਦੇ ਕਰੀਬ ਬੀਬੀਆਂ ਨੇ ਧਾਰਨਾ ਦੀਆਂ ਧੁਨਾਂ ਗਾ ਕੇ ਬਾਬਾ ਜੀ ਨੂੰ ਜੀ ਆਇਆਂ ਆਖਿਆ ਜੋ ਕਿ ਪਹਿਲਾਂ ਹੀ ਇਨ੍ਹਾਂ ਦੇ ਘਰ ਕੀਰਤਨ ਕਰ ਰਹੀਆਂ ਸਨ। ਇਥੇ ਸੰਗਤ ਦਾ ਇੰਨਾ ਇਕੱਠ ਹੋ ਗਿਆ ਕਿ ਸੰਗਤ ਘਰ ਦੇ ਅੰਦਰ ਸਮਾਅ ਨਹੀਂ ਰਹੀ ਸੀ, ਪ੍ਰੇਮੀ ਬਾਹਰ ਬੈਠੇ ਸਨ। ਸਾਰਿਆਂ ਨੇ ਵਾਰੋ ਵਾਰੀ ਅਸ਼ੀਰਵਾਦ ਲਿਆ ਤੇ ਆਪਣੀ ਸ਼ਰਧਾ ਤੇ ਪਿਆਰ ਦਾ ਇਜ਼ਹਾਰ ਕੀਤਾ। ਬੀਬੀ ਰਣਜੀਤ ਕੌਰ ਦੀਆਂ ਅੱਖਾਂ ਸੇਜਲ ਸਨ ਤੇ ਉਨ੍ਹਾਂ ਨੇ ਗੱਲਬਾਤ ਕਰਦਿਆਂ ਦੱਸਿਆ ਕਿ ਉਨ੍ਹਾਂ ਨੂੰ ਮੈਗਜ਼ੀਨ ਵਿਚ 'ਕਿਵ ਸਚਿਆਰਾ ਹੋਈਐ' ਦਾ ਰੂਹਾਨੀ ਲੇਖ ਬਹੁਤ ਚੰਗਾ ਲਗਦਾ ਹੈ ਅਤੇ ਭਾਈ ਤਿਲੋਕਾ ਜੀ ਰਾਹੀਂ ਰਾਜਕੁਮਾਰੀ ਨੂੰ ਦਿਤਾ ਜਾਂਦਾ ਰੂਹਾਨੀ ਉਪਦੇਸ਼ ਬਹੁਤ ਪ੍ਰਭਾਵਸ਼ਾਲੀ ਹੈ ਤੇ ਆਤਮਕ ਹੁਲਾਰਾ ਦੇ ਕੇ ਵੈਰਾਗ ਵਿਚ ਲੈ ਜਾਂਦਾ ਹੈ। ਬਾਬਾ ਜੀ ਨੇ ਆਪਣੇ ਪ੍ਰਵਚਨਾਂ ਦੁਆਰਾ ਦੱਸਿਆ ਕਿ ਵਾਹਿਗੁਰੂ ਦੇ ਸਿਮਰਨ ਵਿਚ ਐਨੀ ਤਾਕਤ ਹੈ ਕਿ ਕਾਲ ਨੂੰ ਵੀ ਉਸ ਦਾ ਕਿਹਾ ਮੰਨਣਾ ਪੈਂਦਾ ਹੈ।

***ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ ਪੰਨਾ - 262***

ਇਸ ਪ੍ਰਥਾਇ ਬਾਬਾ ਜੀ ਨੇ ਸੰਗਤ ਨੂੰ ਬੀਬੀ ਮੀਤੋ (ਗੁਰਮੀਤ ਕੌਰ) ਦੀ ਵਾਰਤਾ ਸੁਣਈ ਜੋ ਸਾਧੂਗੜ੍ਹ ਨੇੜੇ ਬੀਬੀਪੁਰ ਦੇ ਰਹਿਣ ਵਾਲੀ ਸੀ। ਉਸ ਨੂੰ 14-15 ਸਾਲ ਦੀ ਉਮਰ ਵਿਚ ਭਜਨ ਕਰਕੇ ਇਹ ਸੋਝੀ ਪ੍ਰਾਪਤ ਹੋ ਗਈ ਸੀ। ਉਹ ਅਖੰਡਪਾਠ ਬਹੁਤ ਹੀ ਰਸ ਭਰੀ ਸੁਰੀਲੀ ਆਵਾਜ਼ ਵਿਚ ਕਰਿਆ ਕਰਦੀ ਸੀ। ਸਾਰੇ ਨਗਰ ਵਾਲੇ ਪਿਆਰ ਨਾਲ ਉਸ ਨੂੰ ਮੀਤੋ ਕਿਹਾ ਕਰਦੇ ਸਨ। ਉਸ ਨੇ ਕਹਿਣਾ ਕਿ ਮੇਰਾ ਵਿਆਹ ਨਹੀਂ ਕਰਨਾ, ਮੈਂ ਸੰਸਾਰ ਤੋਂ ਚਲੇ ਜਾਣਾ ਹੈ। ਅੰਤ ਉਹ ਦਿਨ ਆ ਗਿਆ ਜਿਸ ਦਿਨ ਉਸ ਨੇ ਸੰਸਾਰ ਤੋਂ ਜਾਣਾ ਸੀ। ਉਸ ਨੇ ਇਕ ਦਿਨ ਕੰਧ ਵਲ ਮੂੰਹ ਕਰਕੇ ਪਹਿਲਾਂ ਰਹਿਰਾਸ ਦਾ ਪਾਠ ਕੀਤਾ, ਮਾਂ ਨੇ ਕਿਹਾ ਇਉਂ ਕਿਉਂ ਕਰਦੀ ਹੈਂ? ਉਸ ਨੇ ਕਿਹਾ ਕਿ ਬੀਜੀ! ਮੈਂ ਕਲ੍ਹ ਨੂੰ ਚਲੀ ਜਾਣਾ ਹੈ। ਮੈਂ ਕੰਧਾਂ ਭੀ ਪਵਿੱਤਰ ਕਰ ਰਹੀ ਹਾਂ, ਦੂਜੇ ਆਪਣੇ ਪਿਤਾ ਜੀ ਨੂੰ ਰਾਜਪੁਰੇ ਕੰਮ ਤੇ ਜਾਣੋਂ ਵਰਜਿਆ ਤੇ ਕਿਹਾ ਕਿ ਮੈਂ ਬਾਰਾਂ ਵਜੇ ਦੁਪਹਿਰੇ ਚਲੀ ਜਾਣਾ ਹੈ ਪਰ ਉਸ ਦਾ ਪਿਤਾ ਖਾਦ ਲੈਣ ਲਈ ਰਾਜਪੁਰੇ ਗੱਡਾ ਲੈ ਕੇ ਚਲਿਆ ਗਿਆ। ਉਸ ਨੇ ਪਹਿਲਾਂ ਸਾਰੇ ਪਿੰਡ ਵਿਚ ਅਤੇ ਘਰਦਿਆਂ ਨੂੰ, ਆਪਣੇ ਪਿਤਾ ਨੂੰ ਦਸ ਦਿਤਾ ਸੀ ਕਿ ਮੈਂ ਫਲਾਣੇ ਦਿਨ ਫਲਾਣੇ ਟਾਇਮ ਸਰੀਰ ਛੱਡ ਦੇਣਾ ਹੈ। ਉਹ ਤਿਆਰ ਹੋ ਗਈ, ਪਲੰਘ ਤੇ ਨਵਾਂ ਬਿਸਤਰਾ ਵਿਛਾ ਦਿਤਾ ਅਤੇ ਮਾਂ ਨੂੰ ਕਿਹਾ ਕਿ ਮੈਨੂੰ ਗੁਰੂ ਪਿਆਰੇ ਸਿੰਘਾਂ ਨੇ ਲੈਣ ਆਉਣਾ ਹੈ, ਉਹ ਇਥੇ ਥੋੜ੍ਹੀ ਦੇਰ ਵਿਸਰਾਮ ਕਰਨਗੇ, ਮੈਨੂੰ ਇਕ ਉਲਟੀ ਆਵੇਗੀ ਤੇ ਮੈਂ ਸਰੀਰ ਛੱਡ ਦੇਵਾਂਗੀ। ਉਸ ਦੇ ਪਿਤਾ ਸ਼ਹਿਰ ਗਏ ਹੋਏ ਸਨ ਤੇ ਉਸ ਨੂੰ ਸਿੰਘ ਲੈਣ ਵਾਸਤੇ ਆਏ ਤਾਂ ਉਸ ਨੇ ਕਿਹਾ ਕਿ ਮੈਨੂੰ ਪਿਤਾ ਜੀ ਦੇ ਆਏ ਤੇ ਲੈ ਜਾਣਾ। ਪਿਤਾ ਜੀ ਸ਼ਾਮ ਨੂੰ ਆਏ। ਉਸ ਨੇ ਕਿਹਾ ਕਿ ਪਿਤਾ ਜੀ! ਸਿੰਘ ਮੁੜ ਗਏ ਹਨ, ਹੁਣ ਮੈਂ ਦਸ ਵਜੇ ਚਲੀ ਜਾਣਾ ਹੈ। ਦਸ ਵਜੇ ਉਸ ਨੂੰ ਉਲਟੀ ਆਈ, ਆਪ ਹੀ ਸੁਆਹ ਬਾਹਰ ਸੁੱਟ ਆਈ ਤੇ ਕਹਿੰਦੀ ਕਿ ਹਾਲੇ ਮੈਂ ਪਿਤਾ ਜੀ ਨੂੰ ਮਿਲ ਕੇ ਜਾਣਾ ਹੈ।

ਫੇਰ ਉਸ ਤੋਂ ਉਪਰੰਤ ਹੇਠਾਂ ਕਪੜਾ ਵਿਛਾ ਕੇ ਲੇਟ ਗਈ ਤੇ ਸਭ ਨੂੰ ਫਤਹਿ ਬੁਲਾ ਕੇ ਸਰੀਰ ਛੱਡ ਦਿਤਾ ਜਿਵੇਂ ਸੱਪ ਕੁੰਜ ਤਿਆਗ ਦਿੰਦਾ ਹੈ। ਨਾਮ ਜਪਣ ਵਾਲੇ ਨੂੰ ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਕਿ -

***ਗੁਰਮੁਖਿ ਆਵੈ ਜਾਇ ਨਿਸੰਗੁ॥ ਪੰਨਾ - 932***

ਬਾਬਾ ਜੀ ਦੇ ਪ੍ਰਵਚਨਾਂ ਤੇ ਉਨ੍ਹਾਂ ਦੇ ਰੂਹਾਨੀ ਓਰੇ ਤੋਂ ਪ੍ਰਭਾਵਿਤ ਹੋ ਕੇ ਇਥੇ ਕਈ ਬੀਬੀਆਂ ਨੇ ਆਤਮ ਮਾਰਗ ਦੀ ਮੈਂਬਰਸ਼ਿਪ ਲੈਣ ਲਈ ਕਿਹਾ ਅਤੇ ਇਕ ਪ੍ਰੇਮੀ, ਜਿਨ੍ਹਾਂ ਦਾ ਨਾਮ ਸਰਦਾਰ ਸੰਤੋਖ ਸਿੰਘ ਗਿੱਲ ਹੈ, ਬਾਬਾ ਜੀ ਦੇ ਨੇੜੇ ਆ ਕੇ ਨਮਸ਼ਕਾਰ ਕੀਤੀ ਅਤੇ ਕਿਹਾ ਕਿ ਮੈਂ ਇਸ ਮੈਗਜ਼ੀਨ ਦੀ ਲਾਈਫ ਮੈਂਬਰਸ਼ਿਪ ਲੈਣਾ ਚਾਹੁੰਦਾ ਹਾਂ ਕਿਉਂਕਿ ਇਸ ਬਾਰੇ ਬਹੁਤ ਸੁਣਿਆ ਹੈ ਕਿ ਇਸ ਨੂੰ ਪੜ੍ਹ ਕੇ ਗੁਰਬਾਣੀ ਦੇ ਗੁੱਝੇ ਭੇਦ ਸਮਝ ਪੈਂਦੇ ਹਨ ਤੇ ਰੂਹਾਨੀ ਸੂਝ ਪ੍ਰਾਪਤ ਹੁੰਦੀ ਹੈ। ਇਹ ਕਹਿਣ ਲੱਗੇ ਕਿ ਮੈਂ ਕਲ੍ਹ ਇੰਡੀਆ ਜਾ ਰਿਹਾ ਹਾਂ ਪਰ ਮੈਨੂੰ ਤੁਸੀਂ ਰਸੀਦ ਕੱਟ ਦਿਓ ਤੇ ਹੁਣੇ ਆਪ ਨੂੰ ਚੈਕ ਲਿਆ ਕੇ ਦੇ ਰਿਹਾ ਹਾਂ। ਇੰਨੇ ਨੂੰ ਸਮਾਂ ਦੁਪਹਿਰ ਬਾਅਦ ਸਾਢੇ ਤਿੰਨ ਦਾ ਹੋ ਚੁਕਿਆ ਸੀ। ਬਾਬਾ ਜੀ ਨੇ ਇਕ ਦੋ ਥਾਵਾਂ ਤੇ ਹੋ ਕੇ ਸ਼ਾਮ ਨੂੰ ਸਟਾਕਟਨ ਗੁਰਦੁਆਰਾ ਸਾਹਿਬ ਵਿਖੇ ਦੀਵਾਨ ਲਾਉਣ ਲਈ ਪੁਜਣਾ ਸੀ, ਸਾਰੀਆਂ ਸੰਗਤਾਂ ਨੇ ਬਾਬਾ ਜੀ ਨੂੰ ਪਿਆਰ ਨਾਲ ਵਿਦਾ ਕੀਤਾ ਤੇ ਅਸੀਂ ਸਰਦਾਰ ਸੰਤੋਖ ਸਿੰਘ ਹੋਰਾਂ ਦਾ ਇੰਤਜ਼ਾਰ ਕਰਨ ਲਗ ਪਏ ਤੇ ਇਹ, ਵੀਹ ਕੁ ਮਿੰਟਾਂ ਵਿਚ ਵਾਪਸ ਆਏ ਤੇ ਆਤਮ ਮਾਰਗ ਦੀ ਮੈਂਬਰਸ਼ਿਪ ਦਾ ਚੈਕ ਦੇ ਕੇ ਗਏ। ਜਥੇ ਦੇ ਸਿੰਘ ਵੀ ਸਟਾਕਟਨ ਗੁਰਦੁਆਰਾ ਸਾਹਿਬ ਲਈ ਰਵਾਨਾ ਹੋਏ ਕਿਉਂਕਿ ਬਾਬਾ ਜੀ ਤੋਂ ਪਹਿਲਾਂ ਜਥੇ ਦਾ ਕੀਰਤਨ ਹੁੰਦਾ ਸੀ ਇਸ ਕਰਕੇ ਪਹਿਲਾਂ ਪੁਜਣਾ ਜ਼ਰੂਰੀ ਹੁੰਦਾ ਸੀ।

ਵਾਪਸੀ ਤੇ ਬਾਬਾ ਜੀ, ਸਰਦਾਰ ਮਹਿੰਦਰ ਸਿੰਘ ਗਿੱਲ ਜੋ ਕਿ ਬਾਬਾ ਜੀ ਦੀ ਕਾਰ ਦੀ ਡਰਾਈਵਿੰਗ ਦੀ ਸੇਵਾ ਨਿਭਾ ਰਹੇ ਸਨ, ਉਨ੍ਹਾਂ ਦੇ ਛੋਟੇ ਭਰਾ ਦੇ ਸਹੁਰੇ ਘਰ ਪਹੁੰਚੇ। ਉਥੇ ਇਕ ਪੜ੍ਹੀ ਲਿਖੀ ਵਿਚਾਰਵਾਨ ਤੇ ਸੁਸਾਇਟੀ ਸਭਾਵਾਂ ਵਿਚ ਲੈਕਚਰ ਦੇਣ ਵਾਲੀ ਬੀਬੀ ਨਾਲ ਬਚਨ ਹੋਏ। ਇਸ ਬੀਬੀ ਨੇ ਕੁਝ ਸੁਆਲ ਇਕ ਕਾਗਜ਼ ਤੇ ਲਿਖ ਕੇ ਰੱਖੇ ਹੋਏ ਸਨ ਤੇ ਉਹ ਇਨ੍ਹਾਂ ਦੇ ਸੁਆਲਾਂ ਦੇ ਜੁਆਬ ਪੁਛਣ ਲਈ ਬੇਤਾਬ ਸੀ। ਇਸ ਤੋਂ ਪਹਿਲਾਂ ਕਿ ਉਹ ਸਵਾਲ ਕਰਦੀ, ਬਾਬਾ ਜੀ ਨੇ ਇਹ ਕਹਿ ਕੇ ਪ੍ਰਵਚਨ ਸ਼ੁਰੂ ਕਰ ਦਿਤੇ ਕਿ -

***ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ॥***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲਦਾਨੀ ਵਹੀ ਬਿਸ਼ਤ ਜਾਇ॥***

***ਨਸੀਹਤਨਾਮਾ***

ਤੇ ਪ੍ਰਵਚਨ ਕਰਦਿਆਂ ਇਕ ਘੰਟਾ ਲਗ ਗਿਆ ਤੇ ਸਰਦਾਰ ਮਹਿੰਦਰ ਸਿੰਘ ਨੇ ਪੁਛਿਆ ਕਿ ਤੁਸੀਂ ਜੋ ਲਿਖਿਆ ਸੀ, ਪੁਛ ਲੈਂਦੇ ਤਾਂ ਉਹ ਕਹਿਣ ਲੱਗੀ ਕਿ ਮੈਂ ਜੋ ਸਵਾਲ ਲਿਖੇ ਸਨ, ਸਾਰਿਆਂ ਸਵਾਲਾਂ ਦੇ ਜਵਾਬ ਬਾਬਾ ਜੀ ਨੇ ਦੇ ਦਿਤੇ ਹਨ ਤੇ ਮੈਨੂੰ ਪੂਰੀ ਤਸੱਲੀ ਹੋ ਗਈ ਹੈ, ਮੈਂ ਬਾਬਾ ਜੀ ਦੇ ਪ੍ਰਵਚਨਾਂ ਤੇ ਦਰਸ਼ਨਾਂ ਤੋਂ ਬਹੁਤ ਪ੍ਰਭਾਵਿਤ ਤੇ ਪ੍ਰਸੰਨ ਹੋਈ ਹਾਂ।

ਇਸੇ ਸਬੰਧ ਵਿਚ ਦਾਸ ਆਪ ਨੂੰ ਇਕ ਅੱਖੀਂ ਡਿੱਠੀ ਵਾਰਤਾ ਦਸਣਾ ਚਾਹੁੰਦਾ ਹੈ ਕਿ ਇਹ ਸੰਨ 1982-83 ਦੀ ਗੱਲ ਹੈ ਕਿ ਮੈਨੂੰ ਹਾਂਗਕਾਂਗ ਜਾਣ ਦਾ ਅਵਸਰ ਪ੍ਰਾਪਤ ਹੋਇਆ ਤੇ ਉਥੇ ਸਰਦਾਰ ਸਰਮੁਖ ਸਿੰਘ ਪੰਨੂੰ, ਐਸ.ਐਸ.ਪੀ. ਹਾਂਗਕਾਂਗ ਹੋਰਾਂ ਨਾਲ ਮੇਲ ਹੋਇਆ ਤੇ ਉਨ੍ਹਾਂ ਨੂੰ ਬਾਬਾ ਜੀ ਦੁਆਰਾ ਰੋਪੜ ਦੇ ਇਲਾਕੇ ਵਿਚ ਪ੍ਰਚਾਰ ਮੁਹਿੰਮ, ਸੰਗਤਾਂ ਨਾਲ ਪਿਆਰ ਤੇ ਨਿਸ਼ਕਾਮ ਸੇਵਾ ਬਾਰੇ ਜ਼ਿਕਰ ਕੀਤਾ ਕਿਉਂਕਿ ਦਾਸ ਨੂੰ ਬਾਬਾ ਜੀ ਪਾਸੋਂ ਅੰਮ੍ਰਿਤ ਛਕਿਆਂ ਛੇ ਕੁ ਮਹੀਨੇ ਹੋਏ ਸਨ। ਪੰਨੂੰ ਸਾਹਿਬ ਆਪਣੇ ਬੱਚਿਆਂ ਨੂੰ ਮਿਲਣ ਇਥੇ ਚੰਡੀਗੜ੍ਹ ਆਏ ਸਨ ਤੇ ਮੈਨੂੰ ਕਹਿਣ ਲੱਗੇ ਕਿ ਮੈਂ ਬਾਬਾ ਜੀ ਨੂੰ ਤਾਂ ਮੰਨਾਂਗਾ ਜੇ ਮੇਰੇ ਸਵਾਲਾਂ ਦੇ ਜਵਾਬ ਦੇਣਗੇ ਤੇ ਇਹ ਸਵਾਲ ਇਕ ਕਾਗਜ਼ ਤੇ ਲਿਖ ਕੇ ਮੇਰੇ ਨਾਲ ਬਾਬਾ ਜੀ ਦੀ ਕੋਠੀ ਸੈਕਟਰ 34 ਚੰਡੀਗੜ੍ਹ ਵਿਖੇ ਪਹੁੰਚ ਗਏ। ਬਾਬਾ ਜੀ ਨੇ ਪ੍ਰੀਚੈ ਤੇ ਸੁਖ ਸਾਂਦ ਪੁਛ ਕੇ ਪ੍ਰਵਚਨ ਸ਼ੁਰੂ ਕਰ ਦਿਤੇ ਤੇ ਡੇਢ ਘੰਟਾ ਬਚਨ ਹੁੰਦੇ ਰਹੇ ਤੇ ਮੈਂ ਪੰਨੂੰ ਸਾਹਿਬ ਨੂੰ ਕਿਹਾ ਕਿ ਸਵਾਲ ਜੋ ਲਿਖੇ ਹਨ, ਪੁਛ ਲਵੋ। ਮੈਨੂੰ ਕਹਿਣ ਲੱਗੇ ਕਿ ਬਾਬਾ ਜੀ ਨੇ ਮੇਰੇ ਸਾਰੇ ਸਵਾਲਾਂ ਦਾ ਜਵਾਬ ਦੇ ਦਿਤਾ ਹੈ ਤੇ ਮੇਰਾ ਅਮੰਨਾ ਬਣ ਆਇਆ ਹੈ। ਉਸ ਤੋਂ ਬਾਅਦ ਉਨ੍ਹਾਂ ਨੇ ਸੇਵਾ ਸ਼ੁਰੂ ਕਰ ਦਿਤੀ, ਅੰਮ੍ਰਿਤ ਛਕ ਕੇ ਸਿੰਘ ਸਜ ਗਏ ਤੇ ਹੁਣ ਮਿਸ਼ਨ ਦੇ ਸਰਗਰਮ ਮੈਂਬਰ ਬਣ ਕੇ ਵੈਨਕੂਵਰ (ਕੈਨੇਡਾ) ਵਿਖੇ ਆਤਮ ਮਾਰਗ ਦੀ ਭਰਪੂਰ ਸੇਵਾ ਕਰ ਰਹੇ ਹਨ।

ਮੈਂ ਜ਼ਿਕਰ ਕਰ ਰਿਹਾ ਸਾਂ ਕਿ ਇਸੇ ਪ੍ਰਕਾਰ ਉਸ ਬੀਬੀ ਦੇ ਸਵਾਲਾਂ ਦੇ ਉਤਰ ਦੇ ਕੇ ਉਸ ਨੂੰ ਪ੍ਰਭੂ ਮਿਲਣ ਤੇ ਨਾਮ ਜਪਣ ਦੀ ਪ੍ਰੇਰਨਾ ਦੇ ਕੇ ਅੱਗੇ ਚਲ ਕੇ ਬੀਬੀ ਸੁਰਿੰਦਰ ਕੌਰ ਚਹਿਲ ਜੋ ਕਿ ਸੋਸ਼ਲ ਸਕਿਉਰਿਟੀ ਡੀਪਾਰਟਮੈਂਟ ਵਿਚ ਸਰਵਿਸ ਕਰਦੇ ਹਨ, ਦੇ ਗ੍ਰਹਿ ਵਿਖੇ ਚਰਨ ਪਾਏ ਜੋ ਕਿ ਕਈ ਦਿਨਾਂ ਤੋਂ ਦਰਸ਼ਨਾਂ ਦੀ ਤਾਂਘ ਕਰ ਰਹੇ ਸਨ। ਇਨ੍ਹਾਂ ਦੇ ਪਤੀ ਸਰਦਾਰ ਬਖਸ਼ੀਸ਼

ਸਿੰਘ ਚਹਿਲ ਇਕ ਪੜ੍ਹੇ ਲਿਖੇ ਪਾਇਲਟ ਇੰਜਨੀਅਰ ਹਨ ਪਰੰਤੂ ਸ਼ਰਾਬ ਦੇ ਨਸ਼ੇ ਦੀ ਸੰਗਤ ਕਾਰਨ ਘਰ ਦੀ ਸੁਖ ਸ਼ਾਂਤੀ ਵਿਘਨਕਾਰੀ ਬਣ ਗਈ ਹੈ। ਯੂਬਾਸਿਟੀ ਵਿਚ ਇਨ੍ਹਾਂ ਦਾ ਆਪਣਾ ਇਕ ਬਦਾਮਾਂ ਦਾ ਫਾਰਮ ਹੈ ਤੇ ਬੜਾ ਸੋਹਣਾ ਖੁਲ੍ਹਾ ਡੁਲ੍ਹਾ ਘਰ ਹੈ। ਬੱਚੇ ਵੀ ਸੋਹਣੇ ਤੇ ਲਾਇਕ ਹਨ ਤੇ ਬੀਬੀ ਵੀ ਆਗਿਆਕਾਰੀ ਹੈ। ਬਾਬਾ ਜੀ ਨੇ ਇਨ੍ਹਾਂ ਨੂੰ ਸ਼ਰਾਬ ਦੇ ਨਸ਼ੇ ਤੋਂ ਨਿਜਾਤ ਪਾਉਣ ਲਈ ਆਪਣਾ ਮਨ ਗੁਰਬਾਣੀ ਨਾਲ ਜੋੜਨ ਲਈ ਬਚਨ ਕੀਤਾ। ਬਾਬਾ ਜੀ ਨੇ ਦੱਸਿਆ ਕਿ ਸ਼ਰਾਬ ਜਿਥੇ ਸਿਹਤ ਲਈ ਹਾਨੀਕਾਰਕ ਹੈ, ਉਥੇ ਰੂਹਾਨੀ ਜੀਵਨ ਤੇ ਪਰਮਾਰਥਕ ਜੀਵਨ ਨੂੰ ਵੀ ਬਰਬਾਦ ਕਰ ਦਿੰਦੀ ਹੈ ਕਿਉਂਕਿ ਐਸਾ ਸ਼ਾਸਤਰਾਂ ਦਾ ਮਤ ਹੈ –

***ਤਨਕ ਤਮਾਕੂ ਸੇਵੀਐ ਦੇਵ ਪਿਤਰ ਤਜਿ ਜਾਇ॥***
***ਪਾਣੀ ਤਾ ਕੇ ਹਾਥ ਕਉ ਮਧਰਾ ਸਮ ਅਘਦਾਇ॥***
***ਮਦਰਾ ਦਹਤੀ ਸਪਤ ਕੁਲ ਭਾਂਗ ਦਹੈ ਤਨ ਏਕ॥***
***ਜਗਤ ਜੂਠ ਸ਼ਤ ਕੁਲ ਦਹੈ ਨਿੰਦਾ ਦਹੈ ਅਨੇਕ॥***

ਸ਼ਰਾਬ ਜੀਨਜ਼ ਰਾਹੀਂ ਕੁਲਾਂ ਤੇ ਅਸਰ ਕਰਦੀ ਹੈ ਤੇ ਇਸ ਨਾਲ ਕੈਂਸਰ ਵਰਗੀਆਂ ਭਿਆਨਕ ਬਿਮਾਰੀਆਂ ਨੂੰ ਬੁਲਾਵਾ ਮਿਲਦਾ ਹੈ। ਸ਼ਰਾਬ ਦਾ ਇਕ ਪੈਗ ਸੇਵਨ ਕਰਨ ਨਾਲ ਦਿਮਾਗ ਵਿਚ ਖੂਨ ਬਣਾਉਣ ਵਾਲੇ ਹਜ਼ਾਰਾਂ ਸੈਲ ਬਰਬਾਦ ਹੋ ਜਾਂਦੇ ਹਨ ਜੋ ਕਿ ਬੜੀ ਮੁਸ਼ਕਲ ਨਾਲ ਸਰੀਰ ਵਿਚ ਖੁਰਾਕੀ ਤੱਤਾਂ ਤੋਂ ਉਤਪੰਨ ਹੁੰਦੇ ਹਨ। ਇਸ ਦੇ ਸੇਵਨ ਨਾਲ ਆਪਣੇ ਪਰਾਏ ਦੀ ਖਬਰ ਨਹੀਂ ਰਹਿੰਦੀ ਤੇ ਦਰਗਾਹ ਵਿਚ ਧੱਕੇ ਮਿਲਦੇ ਹਨ।

***ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥***
***ਪੰਨਾ – 554***

ਬਾਬਾ ਜੀ ਨੇ ਇਨ੍ਹਾਂ ਨੂੰ ਬਚਨ ਕੀਤਾ ਕਿ ਤੁਸੀਂ ਜਥੇ ਦੇ ਸਿੰਘਾਂ ਦੇ ਨਾਲ ਰਹੋ ਤੇ ਇਨ੍ਹਾਂ ਨੂੰ ਇਕ ਚਿੱਟੀ ਮਾਲਾ ਤੇ 'ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ' ਦਾ ਸ਼ਬਦ ਛੇ ਮਾਲਾ ਰੋਜ਼ ਕਰਨ ਲਈ ਕਿਹਾ। ਜਥੇ ਨਾਲ ਰਹਿ ਕੇ ਕੁਝ ਹੀ ਦਿਨਾਂ ਵਿਚ ਇਨ੍ਹਾਂ ਦੀ ਕਾਇਆਂ ਕਲਪ ਹੋ ਗਈ ਅਤੇ ਚਿਹਰੇ ਤੇ ਵੀ ਰੌਣਕ ਆ ਗਈ। ਇਥੋਂ ਤਕ ਕਿ ਜਦੋਂ ਬਾਬਾ ਜੀ ਕੈਨੇਡਾ ਪ੍ਰਚਾਰ ਫੇਰੀ ਲਈ ਗਏ, ਇਹ ਵੀ ਕੈਨੇਡਾ ਨਾਲ ਹੀ ਗਏ ਸਨ, ਹੁਣ ਇਨ੍ਹਾਂ ਦੀ ਸਿਹਤ ਵੀ ਚੰਗੀ ਹੋ ਗਈ ਹੈ ਤੇ ਸਿੱਖੀ ਸਰੂਪ ਵੀ ਧਾਰਨ ਕਰ ਲਿਆ ਹੈ ਅਤੇ ਗੱਲਬਾਤ ਵਿਚ ਮੈਨੂੰ ਦੱਸਿਆ ਕਰਦੇ ਸਨ ਕਿ ਬਾਬਾ ਜੀ ਦੀ ਸੰਗਤ ਨਾਲ ਮੇਰਾ ਜੀਵਨ ਪਲਟ ਗਿਆ ਹੈ ਤੇ ਮੈਨੂੰ ਗੁਰਮਤਿ ਦੀ ਸੋਝੀ ਹੋ ਗਈ ਹੈ ਅਤੇ ਮੈਂ ਰਤਵਾੜਾ ਸਾਹਿਬ ਸਾਲਾਨਾ ਸੰਤ ਸਮਾਗਮ ਵਿਚ ਜ਼ਰੂਰ ਹਾਜ਼ਰੀ ਭਰਨ ਆਵਾਂਗਾ ਅਤੇ ਉਥੇ ਰਹਿ ਕੇ ਸੇਵਾ ਕਰਾਂਗਾ।

***'ਚਲਦਾ'***

'ਚਲਦਾ'

**L L L L L L L**

(ਪੰਨਾ 19 ਦੀ ਬਾਕੀ)

ਹੀ ਸ਼ਕਤੀ ਹੈ ਜਿਹੜੀ ਮਨੁੱਖਾਂ ਵਿਚ, ਜੜ੍ਹ ਤੇ ਚੇਤਨ ਵਿਚ, ਵੱਡੇ ਤੇ ਛੋਟੇ ਸਭ ਵਿਚ ਵਿਚਰ ਰਹੀ ਹੈ। ਸੂਰਜ ਉਨ੍ਹਾਂ ਵਿਚੋਂ ਪ੍ਰਮੁਖ ਹੈ ਜਿਹੜੇ ਚਮਕਦੇ ਹਨ, ਚੰਦਰਮਾ ਚੰਦ ਦੀ ਸਾਰੀ ਪਦਤੀ ਵਿਚੋਂ, ਮਨ ਗਿਆਨ ਦੇ ਮਾਧਿਅਮ ਵਿਚੋਂ, ਓਮ ਸ਼ੁਧ ਆਵਾਜ਼ਾਂ ਵਿਚੋਂ, ਰਾਜਾ ਮਨੁੱਖਾਂ ਵਿਚੋਂ, ਸ਼ੇਰ ਜਾਨਵਰਾਂ ਵਿਚੋਂ, ਗਰੁੜ ਪੰਛੀਆਂ ਵਿਚੋਂ, ਰਾਮ ਬਹਾਦਰਾਂ ਵਿਚੋਂ, ਵਿਆਸ ਰਿਸ਼ੀਆਂ ਵਿਚੋਂ ਮੈਂ ਹੀ ਹਾਂ। ਇਹ ਪ੍ਰਮਾਤਮਾ ਦੇ ਪ੍ਰਕਾਸ਼ ਦੇ ਬਹੁਤ ਉਤਮ ਸਾਧਨ ਹਨ ਭਾਵੇਂ ਉਸ ਦੀਆਂ ਵਿਭੂਤੀਆਂ ਬੇਅੰਤ ਹਨ, ਜਦੋਂ ਮਨੁੱਖ ਨੂੰ ਪ੍ਰਮਾਤਮਾ ਦੀਆਂ ਵਿਭੂਤੀਆਂ, ਉਸ ਦੇ ਪ੍ਰਕਾਸ਼ ਦਾ ਪਤਾ ਲਗ ਜਾਂਦਾ ਹੈ ਫੇਰ ਉਹ ਪ੍ਰਮਾਤਮਾ ਤੇ ਹੀ ਧਿਆਨ ਲਗਾਉਂਦਾ ਹੈ, ਉਹ ਅਨੰਤ, ਉਹ ਸੱਚ ਜਿਹੜਾ ਚਾਨਣ ਦਾ ਸ੍ਰੋਤ ਹੈ, ਜੀਵਨ ਦਾ ਸਰੋਤ ਹੈ, ਗਿਆਨ ਦਾ ਸਰੋਤ ਹੈ, ਸਾਰੇ ਸੰਸਾਰ, ਸਾਰੇ ਵਿਸ਼ਵ ਦਾ ਸਰੋਤ ਹੈ।

41. ਜੋ ਜੋ ਵਸਤੂ ਵੀ ਸੁਭਾਇਮਾਨ ਹੈ, ਚਮਤਕਾਰੀ ਹੈ, ਸ਼ਾਨਦਾਰ ਹੈ, ਤੇਜਸੱਵੀ ਹੈ, ਉਹ ਸਭ ਮੇਰੇ ਹੀ ਤੇਜ ਤੋਂ ਉਤਪੰਨ ਹੋਏ ਜਾਣ।

42. ਹੇ ਅਰਜਨ! ਇਨ੍ਹਾਂ ਸਭ ਵਸਤੂਆਂ ਦਾ ਗਿਆਨ ਤੇਰੇ ਕਿਸ ਕੰਮ? ਇਸ ਜਗਤ ਨੂੰ ਮੈਂ ਆਪਣੇ ਇਕ ਅੰਸ ਮਾਤਰ ਨਾਲ ਧਾਰਨ ਕਰਦਾ ਹੋਇਆ ਸਥਿਤ ਹਾਂ।

ਕਵੀ ਰਿਸ਼ੀ ਮੁਨੀ ਪ੍ਰਮਾਤਮਾ ਦੇ ਵੱਡੇਪਨ ਨੂੰ, ਠਾਠ ਬਾਠ ਨੂੰ, ਸ਼ਾਨ ਨੂੰ, ਸੁਹੱਪਣ ਨੂੰ, ਸ਼ੇਖੀ ਵਿਚ ਆ ਕੇ, ਘੁਮੰਡ ਨਾਲ ਉਸ ਨਾਲ ਸਲਾਹੁੰਦੇ ਹਨ ਪਰ ਪ੍ਰਮਾਤਮਾ ਦਾ ਪ੍ਰਗਟਾਵਾ ਉਸ ਦੀ ਸ਼ਾਨ ਦਾ ਦਸਵਾਂ ਹਿੱਸਾ ਵੀ ਨਹੀਂ। ਸੰਸਾਰ ਵਿਚ ਕੇਵਲ ਤੇ ਕੇਵਲ ਇਕ ਹੀ ਸ਼ਕਤੀ ਪਰੀਪੂਰਨ ਹੈ, ਇਹ ਸੰਸਾਰ ਉਸ ਸ਼ਕਤੀ ਦਾ ਦਸਵਾਂ ਹਿੱਸਾ ਵੀ ਨਹੀਂ ਹੈ। ਇਕ ਛੋਟੇ ਜਿਹੇ ਹਿੱਸੇ ਨੂੰ ਜਾਣ ਲੈਣ ਦਾ ਕੀ ਲਾਭ ਹੈ? ਇਹ ਤਾਂ ਸਮੂੰਹ ਦਾ ਇਕ ਬਹੁਤ ਹੀ ਛੋਟਾ ਹਿੱਸਾ ਹੈ। ਇਸੇ ਕਰਕੇ ਅਰਜਨ ਪੂਰੇ ਦਾ ਪੂਰਨ ਗਿਆਨ ਪ੍ਰਾਪਤ ਕਰਦਾ ਹੈ, ਉਸ ਇਕ ਦਾ ਗਿਆਨ, ਉਸ ਅਨੰਤ ਦਾ ਗਿਆਨ ਪ੍ਰਾਪਤ ਕਰਦਾ ਹੈ। ਜੋ ਵੀ ਠਾਠ ਬਾਠ, ਜੋ ਵੀ ਸੋਹਣਾਪਣ, ਜੋ ਕੁਝ ਉਚ ਦਮਾਲੇ ਦਿਸਦੇ ਹਨ ਉਹ ਪ੍ਰਮਾਤਮਾ ਦਾ ਹੀ ਪ੍ਰਗਟਾਵਾ ਹਨ। ਉਹ ਸੋਹਣਾਪਣ ਭਾਵੇਂ ਮਨੁੱਖਤਾ ਵਿਚ ਹੈ, ਭਾਵੇਂ ਜਾਨਵਰਾਂ ਵਿਚ ਹੈ, ਭਾਵੇਂ ਕਿਸੇ ਵੀ ਹੋਰ ਖੇਤਰ ਵਿਚ ਹੈ, ਸੰਸਾਰ ਵਿਚ ਉਸ ਵਿਚੋਂ ਝਲਕ ਪ੍ਰਮਾਤਮਾ ਦੀ ਮੁਸਕਰਾਹਟ ਦੀ ਹੀ ਹੈ, ਉਹ ਉਸ ਦਾ ਆਪਣਾ ਹੀ ਖੇੜਾ ਹੈ।

ਇਥੇ ਦਸਵਾਂ ਅਧਿਆਇ ਸਮਾਪਤ ਹੁੰਦਾ ਹੈ, ਇਸ ਵਿਚ ਕ੍ਰਿਸ਼ਨ ਜੀ ਨੇ ਪ੍ਰਮਾਤਮਾ ਦੀ ਸ਼ਾਨ, ਠਾਠ ਬਾਠ ਦੇ ਪ੍ਰਕਾਸ਼ ਦਾ ਵਰਨਣ ਕੀਤਾ ਹੈ।

**L L L L L L L**